

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮਾਘ-ਫੱਗਣ, ਸੰਮਤ ਨਾਨਕਸ਼ਾਹੀ ੫੪੬ ਫਰਵਰੀ 2015

ਜਿਲਦ ੫੮ ਅੰਕ ੧੧

*ਸੰਪਾਦਕ*

ਸਿਮਰਜੀਤ ਸਿੰਘ




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ॥*
*ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ॥*
*ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥*
*ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ॥*
*ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ॥*
*ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ॥*
*ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ॥*
*ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ॥*
*ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ॥*
*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥੧੩॥*
*ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ॥*
*ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥*
*ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ॥*
*ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ॥*
*ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ॥*
*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*
*ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥੧॥* *(ਪੰਨਾ ੧੩੬)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਮਾਂਝ ਦੇ ਬਾਰਹ ਮਾਹਾ ਦੇ ਇਸ ਪਦੇ ਰਾਹੀਂ ਫੱਗਣ ਮਹੀਨੇ ਦੀ ਰੁੱਤ ਅਤੇ ਮਾਹੌਲ ਦੇ ਪ੍ਰਥਾਏ ਜੀਵ-ਇਸਤਰੀ ਨੂੰ ਪਰਮਾਤਮਾ ਦੇ ਨਾਮ-ਰੰਗ 'ਚ ਰੰਗੇ ਜਾਣ ਦਾ ਅਧਿਆਤਮਕ ਮਾਰਗ ਦਰਸਾਉਂਦੇ ਹਨ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਫੱਗਣ ਮਹੀਨੇ ਵਿਚ ਜਿਹੜੀ ਜੀਵ-ਇਸਤਰੀ ਦੇ ਸਾਹਮਣੇ ਪਰਮਾਤਮਾ ਰੂਪੀ ਪ੍ਰੀਤਮ ਪਿਆਰਾ ਪ੍ਰਤੱਖ ਹੋ ਜਾਂਦਾ ਹੈ, ਉਸ ਨੂੰ ਅਨੰਦ ਹੀ ਅਨੰਦ ਅਨੁਭਵ ਹੁੰਦਾ ਹੈ। ਸੰਤ ਭਾਵ ਪਰਮਾਤਮਾ ਨਾਲ ਇੱਕਮਿੱਕ ਹੋ ਚੁੱਕੇ ਗੁਰਮੁਖ ਜਨ ਅਰਥਾਤ ਸਤਿਗੁਰੂ ਪਰਮਾਤਮਾ ਦਾ ਮਿਲਾਪ ਕਰਾਉਣ 'ਚ ਮਿਹਰ ਦ੍ਰਿਸ਼ਟੀ ਕਰ ਕੇ ਸਹਾਇਕ ਸਿੱਧ ਹੁੰਦੇ ਹਨ। ਪ੍ਰੀਤਮ ਪਿਆਰਾ ਮਿਲ ਜਾਣ ਕਰਕੇ ਜੀਵ-ਇਸਤਰੀ ਦਾ ਦਿਲ ਸੁੰਦਰ ਸੇਜਾ ਬਣ ਜਾਂਦਾ ਹੈ। ਉਸ ਦੇ ਹਿਰਦੇ 'ਚ ਸਾਰੇ ਸੁੱਖ ਹਾਸਲ ਹੁੰਦੇ ਹਨ। ਹੁਣ ਦੁੱਖਾਂ ਦੀ ਕੋਈ ਥਾਂ ਹੀ ਨਹੀਂ ਰਹਿ ਜਾਂਦੀ। ਖੁਸ਼ਕਿਸਮਤ ਜੀਵ-ਇਸਤਰੀ ਦੀ ਖਾਹਿਸ਼ ਪੂਰੀ ਹੋ ਜਾਂਦੀ ਹੈ; ਉਸ ਨੂੰ ਪਰਮਾਤਮਾ ਰੂਪੀ ਰਾਜਾ ਪਤੀ ਜੁ ਮਿਲ ਗਿਆ। ਉਹ ਸਤਿਸੰਗੀ ਸਹੇਲੀਆਂ ਨਾਲ ਖੁਸ਼ੀ ਦੇ

ਗੀਤ ਗਾਉਂਦੀ ਹੈ। ਉਹ ਪਰਮਾਤਮਾ ਦੀ ਸੱਚੀ ਉਸਤਤੀ ਦਾ ਅਲਾਪ ਕਰਦੀ ਹੈ। ਉਸ ਨੂੰ ਪਰਮਾਤਮਾ ਵਰਗਾ ਹੋਰ ਕੋਈ ਦਿੱਸਦਾ ਹੀ ਨਹੀਂ। ਕੋਈ ਦੂਸਰਾ ਪਰਮਾਤਮਾ ਤੁਲ ਨਜ਼ਰ ਨਹੀਂ ਆਉਂਦਾ। ਵੱਡੇ ਭਾਗਾਂਵਾਲੀ ਜੀਵ-ਇਸਤਰੀ ਦਾ ਇਹ ਲੋਕ ਅਤੇ ਪਰਲੋਕ ਉਸ ਪਿਆਰੇ ਨੇ ਸੁਆਰ ਦਿੱਤਾ ਹੈ। ਉਸ ਨੂੰ ਸਦੀਵੀ ਥਾਂ-ਟਿਕਾਣਾ ਪ੍ਰਦਾਨ ਕਰ ਦਿੱਤਾ ਹੈ। ਉਸ ਨੇ ਐਸੀ ਜੀਵ-ਇਸਤਰੀ ਦਾ ਸੰਸਾਰ ਤੋਂ ਪਾਰ-ਉਤਾਰਾ ਕਰ ਦਿੱਤਾ ਭਾਵ ਉਸ ਦੇ ਸਭ ਸੰਸਾਰਕ ਸੰਸੇ ਅਤੇ ਦੁੱਖੜੇ ਖ਼ਤਮ ਹੋ ਗਏ। ਉਹ ਵਾਰ-ਵਾਰ ਜਨਮ ਨਹੀਂ ਲੈਂਦੀ।

ਗੁਰੂ ਜੀ ਕਥਨ ਕਰਦੇ ਹਨ ਕਿ ਭਾਵੇਂ ਮਨੁੱਖ ਦੀ ਇਕ ਹੀ ਜੀਭ ਹੈ ਅਤੇ ਉਸ ਪਰਮਾਤਮਾ ਦੇ ਗੁਣ ਅਨੇਕਾਂ ਹਨ ਪਰੰਤੂ ਇਸ ਨਾਲ ਪਰਮਾਤਮਾ ਦੇ ਗੁਣਾਂ ਦਾ ਹੀ ਗਾਇਨ ਕਰਨਾ। ਹੇ ਨਾਨਕ! ਮਨੁੱਖ ਨੂੰ ਅਧਿਆਤਮਕ ਓਟ ਤੱਕਦਿਆਂ ਪਰਮਾਤਮਾ ਦੀ ਚਰਨ-ਸ਼ਰਨ 'ਚ ਆ ਕੇ ਪਾਰ ਉਤਾਰਾ ਮਿਲਦਾ ਹੈ। ਫੱਗਣ ਦੀ ਠੰਡ ਮੁੱਕ ਜਾਣ ਵਾਲੇ ਮਹੀਨੇ ਵਿਚ ਵੱਡੇ ਭਾਗਾਂ ਵਾਲੀ ਜੀਵ-ਇਸਤਰੀ (ਬਾਹਰੀ ਸੰਸਾਰਕ ਰੰਗਾਂ ਨਾਲ ਹੋਲੀ ਖੇਡਣ ਦੀ ਥਾਂ) ਸਦਾ ਪ੍ਰਭੂ ਦੀ ਸਿਫਤ-ਸਲਾਹ ਦਾ ਰਸਤਾ ਗੁਰੂ-ਗਿਆਨ ਦੀ ਸੇਧ ਵਿਚ ਅਪਣਾਉਂਦੀ ਹੈ, ਜਿਸ ਪ੍ਰਭੂ ਨੂੰ ਰੰਚਕ-ਮਾਤਰ ਵੀ ਕੋਈ ਲਾਲਚ ਨਹੀਂ। ਅਰਥਾਤ ਸੰਸਾਰ ਸਾਗਰ ਤੋਂ ਪਾਰ-ਉਤਾਰਾ ਸੱਚਾ ਗੁਰੂ ਹੀ ਕਰਵਾ ਸਕਦਾ ਹੈ ਤੇ ਪਰਮਾਤਮਾ ਨਾਲ ਮਿਲਾ ਸਕਦਾ ਹੈ।

ਬਾਰਹ ਮਾਹਾ ਦੇ ਅੰਤਮ ਪਦੇ ਵਿਚ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਵੀ ਕਿਸੇ ਇਨਸਾਨ ਨੇ ਪਰਮਾਤਮਾ ਦੇ ਸੱਚੇ ਨਾਮ ਨੂੰ ਯਾਦ ਕੀਤਾ ਉਸੇ ਦੇ ਹੀ ਕੰਮ ਪੂਰੇ ਹੋਏ। ਜਿਸ ਕਿਸੇ ਨੇ ਪੂਰਨ ਗੁਰੂ ਨੂੰ ਚਿਤਵਿਆ ਹੈ, ਉਹ ਪ੍ਰਭੂ-ਦਰਬਾਰ 'ਚ ਸਹੀ-ਸੱਚਾ ਸਿੱਧ ਹੁੰਦਾ ਹੈ। ਪਰਮਾਤਮਾ ਦੇ ਚਰਨ-ਕਮਲਾਂ ਰੂਪੀ ਸਾਰੇ ਸੁਖਾਂ ਦਾ ਖ਼ਜ਼ਾਨਾ ਉਸ ਦੇ ਪਾਸ ਹੁੰਦਾ ਹੈ ਜਿਸ ਕਰਕੇ ਉਹ ਡਰ ਦਾ ਸਮੁੰਦਰ ਤਰ ਜਾਂਦਾ ਹੈ, ਜੋ ਤਰਨਾ ਬੜਾ ਕਠਿਨ ਹੈ। ਅਜਿਹੇ ਮਨੁੱਖਾਂ ਨੇ ਪਿਆਰ-ਭਗਤੀ ਪਾ ਲਈ ਹੁੰਦੀ ਹੈ। ਉਹ ਸੰਸਾਰਕ ਵਿਕਾਰਾਂ ਦੀ ਜ਼ਹਿਰ ਖਾਣਾ ਨਹੀਂ ਸਵੀਕਾਰਦੇ।

ਗੁਰੂ ਜੀ ਕਥਨ ਕਰਦੇ ਹਨ ਕਿ ਵਡਭਾਗੀ ਮਨੁੱਖਾਂ ਤੋਂ ਝੂਠ ਦੂਰ ਦੌੜ ਜਾਂਦਾ ਹੈ। ਉਹ ਮੁਕੰਮਲ ਤੌਰ 'ਤੇ ਸੱਚ 'ਚ ਭਰਪੂਰ ਹੁੰਦੇ ਹਨ। ਉਹ ਕੇਵਲ ਇਕ ਪਰਮਾਤਮਾ ਨੂੰ ਹੀ ਮਨ-ਚਿੱਤ 'ਚ ਰੱਖ ਕੇ ਸਿਮਰਦੇ ਹਨ। ਜਿਸ ਮਨੁੱਖ ਉੱਪਰ ਉਸ ਸੱਚੇ ਸਤਿਗੁਰੂ ਦੀ ਕਿਰਪਾ-ਦ੍ਰਿਸ਼ਟੀ ਹੋ ਜਾਂਦੀ ਹੈ, ਉਸ ਲਈ ਉਸ ਦੇ ਜੀਵਨ-ਕਾਲ ਦੇ ਸਾਰੇ ਮਹੀਨੇ, ਸਾਰੇ ਦਿਨ, ਮਹੂਰਤ ਸ਼ੁਭ ਜਾਂ ਚੰਗੇ ਹਨ। ਹੇ ਨਾਨਕ ! ਮੈਂ ਵੀ ਉਸ ਪਰਮਾਤਮਾ ਦਾ ਦਰਸ਼ਨ ਰੂਪੀ ਦਾਨ ਮੰਗਦਾ ਹਾਂ। ਹੇ ਪਰਮਾਤਮਾ! ਆਪ ਜੀ ਮੇਰੇ ਉੱਪਰ ਵੀ ਕਿਰਪਾ ਕਰੋ, ਮੈਨੂੰ ਆਪਣੇ ਦਰਸ਼ਨ ਬਖ਼ਸ਼ ਕੇ ਨਿਵਾਜੋ! ■

ਸੰਪਾਦਕੀ . . .

# ਮਨੁੱਖੀ ਅਧਿਕਾਰਾਂ ਦੇ ਪਹਿਰੇਦਾਰ : ਗੁਰੂ ਸਾਹਿਬਾਨ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਜਿਆ-ਨਿਵਾਜਿਆ ਸਿੱਖ ਪੰਥ ਅੱਜ ਵੀ ਸ੍ਰੀ ਅਕਾਲ ਪੁਰਖ ਦੀਆਂ ਰਹਿਮਤਾਂ ਦਾ ਪਾਤਰ ਬਣ ਕੇ ਸੰਸਾਰ ਭਰ ਵਿਚ ਚੰਗਿਆਈ ਵੰਡ ਰਿਹਾ ਹੈ। ਭਾਰਤ ਦੇ ਕਿਸੇ ਵੀ ਕੋਨੇ ਵਿਚ ਕੋਈ ਆਫਤ ਆਵੇ ਤਾਂ ਸਿੱਖ ਉਨ੍ਹਾਂ ਦੀ ਮਦਦ ਲਈ ਬਿਨਾਂ ਕਿਸੇ ਦੇਰੀ ਦੇ ਆਪਣੀ ਜਾਨ ਦੀ ਪਰਵਾਹ ਕੀਤੇ ਬਗੈਰ ਪਹੁੰਚ ਜਾਂਦੇ ਹਨ। ਇਹ ਬਿਨਾਂ ਕਿਸੇ ਰੰਗ, ਨਸਲ, ਜਾਤ, ਊਚ-ਨੀਚ ਦੇ ਭੇਦਭਾਵ ਤੋਂ ਸੇਵਾ ਵਿਚ ਜੁੱਟ ਜਾਂਦੇ ਹਨ। ਸਰਬੱਤ ਦੇ ਭਲੇ ਦੀ ਸਿੱਖਿਆ ਇਨ੍ਹਾਂ ਦੀ ਰੋਜ਼ਾਨਾ ਅਰਦਾਸ ਦਾ ਹਿੱਸਾ ਹੈ। ਸਿੱਖਾਂ ਨੂੰ ਸੱਚ, ਧਰਮ ਤੇ ਦੁਖੀਆਂ ਦੀ ਮਦਦ ਲਈ ਲੜਨ-ਮਰਨ ਦੀ ਸਿੱਖਿਆ ਗੁੜ੍ਹਤੀ ਵਿਚ ਹੀ ਪ੍ਰਾਪਤ ਹੋ ਜਾਂਦੀ ਹੈ। ਇਹੀ ਕਾਰਨ ਹੈ ਕਿ ਦੁਨੀਆ ਭਰ ਵਿਚ ਆਪਣੀ ਜਿੱਤ ਦਾ ਝੰਡਾ ਗੱਡਣ ਦਾ ਦਾਅਵਾ ਕਰਨ ਵਾਲੇ ਰਾਜੇ, ਮਹਾਰਾਜੇ ਅਤੇ ਸਮਰਾਟ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੋਚ ਅੱਗੇ ਆਪਣਾ ਸਿਰ ਝੁਕਾਏ ਬਗੈਰ ਨਹੀਂ ਰਹਿ ਸਕੇ।

ਸ੍ਰੀ ਗੁਰੂ ਨਾਨਕ ਦੇਵ ਜੀ ਅੱਗੇ ਬਾਬਰ ਦਾ ਜ਼ੁਲਮ ਹਾਰ ਗਿਆ। ਹਮਾਯੂੰ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਅੱਗੇ ਗੋਡੇ ਟੇਕ ਦਿੱਤੇ। ਜਲਾਲੂਦੀਨ ਅਕਬਰ ਹਮੇਸ਼ਾਂ ਹੀ ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਵਿਚਾਰਧਾਰਾ ਦਾ ਸ਼ਰਧਾਲੂ ਰਿਹਾ। ਜਹਾਂਗੀਰ ਦੀ ਮਜ਼ਹਬੀ ਕੱਟੜਤਾ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੱਚ ਤੋਂ ਹਟਾਉਣ ਲਈ ਅੰਤਾਂ ਦੇ ਕਹਿਰ ਕਰ ਕੇ ਹਾਰ ਗਈ। ਅਬਦੁੱਲ ਮੁਜ਼ਹਫਰ ਸ਼ਹਾਬੁਦੀਨ ਸ਼ਾਹਜਹਾਂ ਹਮੇਸ਼ਾਂ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਥ ਲਈ ਉਨ੍ਹਾਂ ਦੇ ਦਰਸ਼ਨਾਂ ਦੀ ਇੱਛਾ ਕਰਦਾ ਰਿਹਾ। ਬਾਦਸ਼ਾਹ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਡਰਾਉਣ ਧਮਕਾਉਣ ਦੇ ਲੱਖਾਂ ਯਤਨ ਕੀਤੇ ਪਰ ਕਾਮਯਾਬ ਨਾ ਹੋ ਸਕਿਆ। ਆਪਣੀਆਂ ਅਨੇਕਾਂ ਘਟੀਆ ਕੋਸ਼ਿਸ਼ਾਂ ਦੇ ਬਾਵਜੂਦ ਵੀ ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸਿੱਖੀ ਦੇ ਮਾਰਗ ਤੋਂ ਨਹੀਂ ਹਟਾ ਸਕਿਆ ਸਗੋਂ ਗੁਰੂ ਜੀ ਨੇ ਸੱਚ ਦੇ ਮਾਰਗ 'ਤੇ ਪਹਿਰਾ ਦਿੰਦਿਆਂ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਪਣੇ ਪਵਿੱਤਰ ਸੀਸ ਦਾ ਬਲੀਦਾਨ ਦੇ ਕੇ ਸ਼ਹੀਦੀ ਪ੍ਰਾਪਤ ਕਰ ਲਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸਿੱਖੀ ਦੇ ਮਾਰਗ 'ਤੇ ਚੱਲਦਿਆਂ ਅਜਿਹੇ ਕਾਰਨਾਮੇ ਕਰ ਦਿਖਾਏ ਜੋ ਦੁਨੀਆ ਦੇ ਇਤਿਹਾਸ ਵਿਚ ਨਾ ਕਦੇ ਕਿਸੇ ਨੇ ਸੁਣੇ ਸਨ ਤੇ ਨਾਂ ਦੇਖੇ ਸਨ। ਸੱਚ ਦੇ ਮਾਰਗ 'ਤੇ ਚੱਲਦਿਆਂ ਉਨ੍ਹਾਂ ਨੇ ਆਪਣਾ ਸਾਰਾ ਪਰਵਾਰ ਕੁਰਬਾਨ ਕਰ ਦਿੱਤਾ। ਇਤਿਹਾਸ ਗਵਾਹ ਹੈ ਕਿ ਝੂਠ ਅਥਵਾ ਬਦੀ ਦਾ ਚਾਹੇ ਜਿੰਨਾ ਵੀ ਪਸਾਰਾ ਹੋ ਜਾਵੇ ਪਰ ਅੰਤ ਵਿਚ

ਜਿੱਤ ਸਦਾ ਸੱਚ ਦੀ ਹੁੰਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਿਖੇ 'ਜ਼ਫ਼ਰਨਾਮੇ' ਵਿਚ ਸਪੱਸ਼ਟ ਜ਼ਿਕਰ ਕੀਤਾ ਹੈ ਕਿ:

*ਨ ਜ਼ੇਬਦ ਤੁਰਾ ਨਾਮਿ ਔਰੰਗਜ਼ੇਬ॥*
*ਜਿ ਔਰੰਗਜੇਬਾਂ ਨ ਬਾਇਦ ਫਰੇਬ॥*
*ਤੂੰ ਖ਼ੂਨੇ ਬਰਾਦਰ ਬਦਾਦੀ ਸਰਿਸ਼ਤ॥*
*ਤੁਰਾਂ ਤੁਰਕ ਤਾਜ਼ੀ ਵ ਮਕਰੋ ਰਯਾ॥*
*ਮਰਾ ਚਾਰਾ ਸਾਜੀ ਝਾ ਸਿਦਕੋ ਸਫਾ॥*

ਭਾਵ ਹੇ ਔਰੰਗਜ਼ੇਬ! ਧੋਖਾ ਫਰੇਬ ਕਰਨਾ ਰਾਜਿਆਂ ਦਾ ਕੰਮ ਨਹੀਂ। ਤੂੰ ਤਾਂ ਆਪਣੇ ਬਾਪ ਨੂੰ ਧੋਖੇ ਨਾਲ ਜੇਲ੍ਹ ਵਿਚ ਬੰਦ ਕਰ ਕੇ ਉਸ ਦੀ ਮਿੱਟੀ ਖਰਾਬ ਕਰ ਰਿਹਾ ਹੈਂ, ਆਪਣੇ ਭਾਈਆਂ ਦਾ ਜ਼ੱਲਾਦ ਬਣ ਕੇ ਖ਼ੂਨ ਪੀਤਾ ਹੈ। ਧੋਖਾ ਫਰੇਬ ਕਰਨਾ ਤੇ ਲੁੱਟਣਾ ਤੇਰਾ ਹਰ ਰੋਜ਼ ਦਾ ਕੰਮ ਹੋ ਗਿਆ ਹੈ। ਦੁਨੀਆ ਨੇ ਦੇਖਿਆ ਕਿ ਸੱਚ ਦੀ ਜਿੱਤ ਹੋਈ ਅਤੇ ਧੋਖੇ ਫਰੇਬ ਦੀ ਹਾਰ। ੧੯ਵੀਂ ਸਦੀ ਦੇ ਵਿਦਵਾਨ ਜਨਰਲ ਕਾਰਲ ਬੋਨ ਕਲਾਜਬਜ ਦਾ ਵਿਚਾਰ ਹੈ ਕਿ ਮਾਤਰ ਯੁੱਧ ਦੇ ਮੈਦਾਨ ਵਿਚ ਜਿੱਤ ਜਾਣ ਨੂੰ ਜਿੱਤ ਨਹੀਂ ਮੰਨਿਆ ਜਾਂਦਾ ਬਲਕਿ ਸਰੀਰ ਅਤੇ ਆਤਮਾ ਉੱਪਰੋਂ ਭਾਰੀ ਸ਼ਕਤੀਆਂ ਦਾ ਨਾਸ਼ ਕਰਨਾ ਭੀ ਕਿਤੇ ਵੱਧ ਮਹੱਤਤਾ ਰੱਖਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨਤਾ ਇਸ ਲਈ ਵੀ ਉਜਾਗਰ ਹੁੰਦੀ ਹੈ ਕਿ ਉਹ ਜਿੱਥੇ ਆਪਣੇ ਮਨ ਨੂੰ ਪੂਰਾ ਕਾਬੂ ਵਿਚ ਰੱਖਦੇ ਹਨ, ਉੱਥੇ ਨਾਲ ਹੀ ਜੰਗ ਦੇ ਮੈਦਾਨ ਵਿਚ ਵੀ ਜਿੱਤ ਕੇ ਨਿਕਲਦੇ ਹਨ ਜਦੋਂ ਕਿ ਔਰੰਗਜ਼ੇਬ ਇਨ੍ਹਾਂ ਦੋਨਾਂ ਖੇਤਰਾਂ ਵਿਚ ਅਸਫਲ ਰਹਿੰਦਾ ਹੈ। ਔਰੰਗਜ਼ੇਬ ਦੀ ਮੌਤ ਵੇਲੇ ਉਸ ਦੇ ਸਿਰਹਾਣੇ ਥੱਲਿਓਂ ਇਕ ਖ਼ਤ ਨਿਕਲਿਆ। ਇਸ ਖ਼ਤ ਨੂੰ ਮੁਗ਼ਲ ਕਾਲ ਦੇ ਪ੍ਰਸਿੱਧ ਲੇਖਕ ਮੌਲਵੀ ਹਮੀਦਉਦੀਨ ਨੇ ਔਰੰਗਜ਼ੇਬ ਦੇ ਜੀਵਨ ਸੰਬੰਧੀ ਲਿਖੀ ਫ਼ਾਰਸੀ ਦੀ ਪੁਸਤਕ ਦੇ ਅਠਵੇਂ ਅਧਿਆਇ ਵਿਚ ਸ਼ਾਮਲ ਕੀਤਾ ਹੈ ਇਸ ਅਨੁਸਾਰ:

"...ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਮੈਂ ਹਿੰਦੋਸਤਾਨ ਦਾ ਸ਼ਹਿਨਸ਼ਾਹ ਰਿਹਾ ਹਾਂ, ਮੈਂ ਹਕੂਮਤ ਕੀਤੀ ਹੈ, ਪਰ ਮੈਨੂੰ ਖੇਦ ਹੈ ਕਿ ਮੈਂ ਕੋਈ ਚੰਗਾ ਕੰਮ ਨਹੀਂ ਕਰ ਸਕਿਆ। ਮੇਰੀ ਅੰਤਰ-ਆਤਮਾ ਫਟਕਾਰ-ਫਟਕਾਰ ਕੇ ਕਹਿ ਰਹੀ ਹੈ ਕਿ ਮੈਂ 'ਗੁਨਾਹਗਾਰ' ਹਾਂ। ਪਰ ਹੁਣ ਇਸ ਦਾ ਲਾਭ ਨਹੀਂ।... ਮੇਰੀ ਕਬਰ ਕਿਸੇ ਸੰਘਣੇ ਜੰਗਲ ਵਿਚ ਪੁੱਟਣੀ। ਜਦ ਮੈਨੂੰ ਦਫਨਾਇਆ ਜਾਵੇ ਤਾਂ ਮੇਰਾ ਮੂੰਹ ਨੰਗਾ ਰੱਖਣਾ। ਮੈ ਨੰਗੇ ਸਿਰ ਅੱਲ੍ਹਾ ਤਾਲਾ ਦੇ ਦਰਬਾਰ ਵਿਚ ਪੇਸ਼ ਹੋਣਾ ਚਾਹੁੰਦਾ ਹਾਂ--ਮੈਨੂੰ ਦੱਸਿਆ ਗਿਆ ਹੈ ਕਿ ਜੇ ਕੋਈ ਰੱਬੀ ਕਚਿਹਰੀ ਵਿਚ ਨੰਗੇ ਸਿਰ ਪੇਸ਼ ਹੁੰਦਾ ਹੈ ਤਾਂ ਖ਼ੁਦਾ ਕਰੀਮ ਉਸ ਦੇ ਸਾਰੇ ਗੁਨਾਹ ਮੁਆਫ਼ ਕਰ ਦਿੰਦਾ ਹੈ।...ਮੇਰੀ ਕਬਰ ਦੇ ਉੱਪਰ ਜਾਂ ਇਸ ਦੇ ਆਸ-ਪਾਸ ਕੋਈ ਠੰਡੀ ਛਾਂ ਵਾਲਾ ਦਰੱਖਤ ਨਾ ਲਗਾਉਣਾ। ਮੇਰੇ ਜਿਹੇ

ਪਾਪੀ ਨੂੰ ਕੋਈ ਹੱਕ ਨਹੀਂ ਕਿ ਉਹ ਕਿਸੇ ਦਰੱਖਤ ਦੀ ਠੰਡੀ ਛਾਂ ਦਾ ਅਨੰਦ ਮਾਣੇ।...ਪਰਮਾਤਮਾ ਕਿਸੇ ਨੂੰ ਵੀ ਬਾਦਸ਼ਾਹ ਨਾ ਬਣਾਏ। ਮੇਰੀ ਰਾਇ ਹੈ ਕਿ ਦੁਨੀਆ ਦਾ ਸਭ ਤੋਂ ਬਦਬਖ਼ਤ ਮਨੁੱਖ ਉਹ ਹੁੰਦਾ ਹੈ ਜੋ ਬਾਦਸ਼ਾਹ ਹੁੰਦਾ ਹੈ। ਮੈਂ ਆਪਣੇ ਪੁੱਤਰਾਂ ਨੂੰ ਨਸੀਹਤ ਦਿੰਦਾ ਹਾਂ ਕਿ ਉਹ ਕਿਸੇ ਦੇ ਉੱਪਰ ਵਿਸ਼ਵਾਸ ਨਾ ਕਰਨ।...ਦੁਸ਼ਮਣਾਂ ਨੂੰ ਮੁਕਾਉਂਦੇ-ਮੁਕਾਉਂਦੇ ਮੈਂ ਖ਼ੁਦ ਹੀ ਮੁੱਕ ਗਿਆ ਹਾਂ।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਿਖੇ ਜ਼ਫ਼ਰਨਾਮੇ ਦਾ ਹੀ ਕਮਾਲ ਸੀ ਕਿ ਕੱਟੜ ਮਜ਼ਹਬੀ ਖਿਆਲਾਂ ਵਾਲੇ ਬਾਦਸ਼ਾਹ ਨੂੰ ਆਪਣੇ ਕੀਤੇ ਗਲਤ ਕੰਮਾਂ 'ਤੇ ਪਛਤਾਵਾ ਹੋ ਗਿਆ ਸੀ। ਸਿੱਖ ਕੌਮ ਨੂੰ ਗੁਰੂ ਸਾਹਿਬ ਵੱਲੋਂ ਮਿਲੀ ਪ੍ਰੇਰਣਾ ਸਦਕਾ ਅੱਜ ਵੀ ਹਰ ਔਕੜ ਦੇ ਹੱਲ ਲਈ ਹਰ ਮੁਸ਼ਕਿਲ ਅੱਗੇ ਡਟ ਖੜ੍ਹਦੇ ਹਨ ਜੋ ਦੁਨੀਆ ਸਾਹਮਣੇ ਇਕ ਮਿਸਾਲ ਹੈ। ਅੱਜ ਦੇ ਜ਼ਮਾਨੇ ਵਿਚ ਸੋਸ਼ਲ ਮੀਡੀਆ ਦਾ ਰੁਝਾਨ ਸਾਡੇ ਜੀਵਨ ਦਾ ਇਕ ਅਟੁੱਟ ਅੰਗ ਬਣਦਾ ਜਾ ਰਿਹਾ ਹੈ। ਕੁਝ ਸ਼ਰਾਰਤੀ ਅਤੇ ਸਿਰਫਿਰੇ ਲੋਕ ਇਸ ਮਾਧਿਅਮ ਦਾ ਇਸਤੇਮਾਲ ਸਿੱਖ ਗੁਰੂ ਸਾਹਿਬਾਨ ਦਾ ਅਪਮਾਨ ਕਰਨ ਅਤੇ ਸਿੱਖਾਂ 'ਤੇ ਵਿਅੰਗ ਕੱਸਣ ਲਈ ਕਰ ਰਹੇ ਹਨ। ਇਹ ਇਕ ਅਤਿ ਨਿੰਦਣਯੋਗ ਕਾਰਾ ਹੈ। ਇਹ ਲੋਕ ਗੁਰੂ ਸਾਹਿਬਾਨ ਦੇ ਇਤਿਹਾਸ ਅਤੇ ਵਿਚਾਰਧਾਰਾ ਬਾਰੇ ਕੁਝ ਵੀ ਨਹੀਂ ਜਾਣਦੇ। ਸਿੱਖ ਜਿੱਥੇ ਸਾਰੇ ਧਰਮਾਂ ਦਾ ਸਤਿਕਾਰ ਕਰਦੇ ਹਨ। ਉੱਥੇ ਦੂਜੇ ਧਰਮਾਂ ਦੇ ਪੈਰੋਕਾਰਾਂ ਤੋਂ ਵੀ ਅਜਿਹੇ ਸਨਮਾਨ ਦੀ ਹੀ ਆਸ ਰੱਖਦੇ ਹਨ। ਦੁਨੀਆ ਦੇ ਹਰ ਬਾਸ਼ਿੰਦੇ ਨੂੰ ਇਨ੍ਹਾਂ ਦਾ ਸਤਿਕਾਰ ਕਰਨਾ ਬਣਦਾ ਹੈ। ■

## ਸ੍ਰੀ ਅੰਮ੍ਰਿਤਸਰ ਵਿਖੇ ਗੁਰਮਤਿ ਕਲਾਸਾਂ

ਭਾਈ ਜਗਦੇਵ ਸਿੰਘ, ਹੈੱਡ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਵੱਲੋਂ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਵੱਖ-ਵੱਖ ਸਕੂਲਾਂ ਵਿਚ ਬੱਚਿਆਂ ਨੂੰ ਗੁਰਮਤਿ ਨਾਲ ਜੁੜ ਕੇ ਬਾਣੀ ਅਤੇ ਬਾਣੇ ਦੇ ਧਾਰਨੀ ਬਣਨ ਲਈ ੫ ਤੋਂ ੨੫ ਦਸੰਬਰ, ੨੦੧੪ ਤਕ ਗੁਰਮਤਿ ਕਲਾਸਾਂ ਲਗਾਈਆਂ ਗਈਆਂ। ਇਸ ਦੌਰਾਨ ਬੱਚਿਆਂ ਨੂੰ ਪਤਿਤਪੁਣੇ ਦਾ ਤਿਆਗ ਕਰ ਕੇ ਕੇਸ ਰੱਖਣ ਅਤੇ ਦਸਤਾਰ ਸਜਾਉਣ ਦੀ ਪ੍ਰੇਰਨਾ ਕੀਤੀ ਗਈ, ਜਿਸ ਵਿਚ ਕੇਸ ਰੱਖਣ ਅਤੇ ਦਸਤਾਰ ਸਜਾਉਣ ਦਾ ਪ੍ਰਣ ਕਰਨ ਵਾਲੇ ਵਿਦਿਆਰਥੀਆਂ ਨੂੰ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਸਤਬੀਰ ਸਿੰਘ, ਐਡੀ. ਸਕੱਤਰ ਸ. ਰਣਜੀਤ ਸਿੰਘ ਅਤੇ ਪ੍ਰਚਾਰਕ ਭਾਈ ਸਰਵਣ ਸਿੰਘ ਨੇ ਸਨਮਾਨਿਤ ਕੀਤਾ।

# ਭਗਤ ਰਵਿਦਾਸ ਜੀ ਦੀ ਬਾਣੀ ਦੀ ਸਾਹਿਤਕ ਉੱਤਮਤਾ

*-ਸ. ਸੁਖਦੇਵ ਸਿੰਘ ਸ਼ਾਂਤ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੋਲਾਂ ਰਾਗਾਂ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਚਾਲੀ ਸ਼ਬਦਾਂ ਦੇ ਰੂਪ ਵਿਚ ਸੁਸ਼ੋਭਿਤ ਹੈ। ਆਪ ਜੀ ਦੀ ਬਾਣੀ ਰਾਗਮਈ, ਲੈਅਮਈ ਅਤੇ ਵੈਰਾਗਮਈ ਹੈ। ਰਾਗੀ ਜਥੇ ਗੁਰਬਾਣੀ ਦਾ ਕੀਰਤਨ ਕਰਦਿਆਂ ਆਪ ਜੀ ਦੇ ਵੈਰਾਗਮਈ ਸ਼ਬਦਾਂ ਦਾ ਅਕਸਰ ਗਾਇਨ ਕਰਦੇ ਹਨ ਅਤੇ ਸੰਗਤ ਬੜੇ ਪਿਆਰ ਨਾਲ ਇਨ੍ਹਾਂ ਸ਼ਬਦਾਂ ਦੇ ਕੀਰਤਨ ਨੂੰ ਸੁਣ ਕੇ ਅਨੰਦਿਤ ਹੁੰਦੀ ਹੈ। ਕਿੰਨੀ ਸੁੰਦਰ, ਮਨਮੋਹਕ ਅਤੇ ਲੈਅਮਈ ਸ਼ਬਵਾਦਲੀ ਹੈ ਇਨ੍ਹਾਂ ਪਵਿੱਤਰ ਕਥਨਾਂ ਵਿਚ:

*-ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਾਰੇ ਲੇਖੇ ॥*
*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥*
(ਪੰਨਾ ੬੯੪)

*-ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥* (ਪੰਨਾ ੬੫੮)
*-ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥*
*ਕਨਕ ਕਟਿਕ ਜਲ ਤਰੰਗ ਜੈਸਾ ॥* (ਪੰਨਾ ੯੩)

ਸੰਬੋਧਨੀ ਸ਼ੈਲੀ ਵਿਚ ਭਗਤ ਰਵਿਦਾਸ ਜੀ ਨੇ ਆਪਣੇ ਪਿਆਰੇ ਪਰਮਾਤਮਾ ਨਾਲ ਸਿੱਧੀਆਂ ਗੱਲਾਂ ਕੀਤੀਆਂ ਹਨ। ਇਹ ਸਿੱਧੀਆਂ ਗੱਲਾਂ ਸੁਣਨ ਵਾਲੇ ਜਗਿਆਸੂਆਂ ਦੇ ਹਿਰਦਿਆਂ ਨੂੰ ਵੀ ਟੁੰਬਦੀਆਂ ਹਨ। ਇਹ ਸਿੱਧੀਆਂ ਗੱਲਾਂ ਸਾਨੂੰ ਸਭ ਨੂੰ ਸਮਝਾਉਂਦੀਆਂ ਹਨ ਕਿ ਕਿਵੇਂ ਨਿਰਛਲ ਅਤੇ ਨਿਸ਼ਕਾਮ ਮਨ ਨਾਲ ਪਰਮਾਤਮਾ ਅੱਗੇ ਜੋਦੜੀਆਂ, ਬੇਨਤੀਆਂ ਅਤੇ ਅਰਦਾਸਾਂ ਕਰਨੀਆਂ ਹਨ। ਇਹ ਪਵਿੱਤਰ ਕਥਨ ਸੰਬੋਧਨੀ-ਕਾਵਿ ਦਾ ਉੱਤਮ ਨਮੂਨਾ ਹਨ।

ਭਗਤ ਰਵਿਦਾਸ ਜੀ ਦੀ ਬਾਣੀ ਦੀ ਸ਼ਬਦਾਵਲੀ ਵਿਚ ਬ੍ਰਿਜ ਭਾਸ਼ਾ, ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਸ਼ਬਦ ਮੌਜੂਦ ਹਨ। ਮੁੱਖ ਰੂਪ ਵਿਚ ਆਪ ਜੀ ਦੀ ਬਾਣੀ ਦੀ ਭਾਸ਼ਾ ਨੂੰ ਉਸ ਸਮੇਂ ਦੀ ਸਾਧ-ਭਾਖਾ ਕਹਿਣਾ ਵਧੇਰੇ ਉੱਚਿਤ ਹੈ, ਭਾਵੇਂ ਇਸ ਵਿਚ ਕਈ ਭਾਸ਼ਾਵਾਂ ਦੇ ਸ਼ਬਦ ਮੌਜੂਦ ਹਨ। ਆਪ ਜੀ ਦੇ ਜ਼ਿਆਦਾਤਰ ਪਦਿਆਂ ਵਿਚ ਬ੍ਰਿਜ ਭਾਸ਼ਾ ਅਤੇ ਸੰਸਕ੍ਰਿਤ ਭਾਸ਼ਾ ਦੇ ਸ਼ਬਦਾਂ ਦੀ ਵਰਤੋਂ ਹੋਈ ਹੈ। ਦੋ-ਤਿੰਨ ਪਦਿਆਂ ਵਿਚ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਸ਼ਬਦਾਂ ਦੀ ਵਧੇਰੇ ਵਰਤੋਂ ਕੀਤੀ ਗਈ ਹੈ। ਰਾਗ ਗਉੜੀ ਵਿਚ 'ਬੇਗਮ ਪੁਰਾ ਸਹਰ' ਵਾਲੇ ਪਦੇ ਵਿਚ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਸ਼ਬਦ ਵੱਧ ਗਿਣਤੀ ਵਿਚ ਹਨ। ਅਰਬੀ ਭਾਸ਼ਾ ਦੇ ਸ਼ਬਦ ਹਨ: ਮਹਰਮ, ਖਿਰਾਜ, ਮਾਲ, ਤਸਵੀਸ, ਖਤਾ, ਖਉਫ, ਤਰਸ ਜਵਾਲ, ਮਾਮੂਰ, ਵਤਨ, ਗਨੀ, ਕਾਇਮ ਦਾਇਮ, ਖਲਾਸ, ਮਸਹੂਰ, ਫਨਖਾਨੇ,

**੩੬-ਬੀ, ਰਤਨ ਨਗਰ, ਤ੍ਰਿਪੜੀ, ਪਟਿਆਲਾ। ਮੋ. +੯੧੯੮੧੪੯੦੧੨੫੪*

ਦੁਨੀਆ, ਸੇਖ, ਸ਼ਹੀਦ। ਫ਼ਾਰਸੀ ਭਾਸ਼ਾ ਦੇ ਸ਼ਬਦ ਹਨ: ਨਿਦਾਨਿ, ਦਿਵਾਨੇ, ਪੀਰਾ, ਆਬਾਦਾਨ, ਦੋਮ, ਸੇਮ, ਬੇਗਮ ਪੁਰਾ ਸਹਰ, ਅੰਦੋਹ, ਬੰਦਗੀ। ਇਨ੍ਹਾਂ ਤੋਂ ਇਲਾਵਾ ਰਿਜਕੁ ਅਤੇ ਜਬਾਬੁ ਅਰਬੀ ਭਾਸ਼ਾ ਦੇ ਸ਼ਬਦ ਵੀ ਆਪ ਜੀ ਦੀ ਬਾਣੀ ਵਿਚ ਆਏ ਹਨ। ਉਪਰੋਕਤ ਦਰਸਾਏ ਗਏ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਸ਼ਬਦ ਭਗਤ ਰਵਿਦਾਸ ਜੀ ਦੇ ਗਉੜੀ, ਸੂਹੀ ਅਤੇ ਮਲਾਰ ਰਾਗਾਂ ਵਿਚ ਦਰਜ ਪਦਿਆਂ ਵਿਚ ਮੌਜੂਦ ਮਿਲਦੇ ਹਨ। ਇੱਥੋਂ ਇਹ ਪਤਾ ਲੱਗਦਾ ਹੈ ਕਿ ਭਗਤ ਰਵਿਦਾਸ ਜੀ ਜਿੱਥੇ ਸੰਸਕ੍ਰਿਤ ਸ਼ਬਦਾਵਲੀ ਤੋਂ ਪੂਰੀ ਤਰ੍ਹਾਂ ਵਾਕਫ ਸਨ, ਉੱਥੇ ਆਪ ਜੀ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਤੋਂ ਵੀ ਅਣਭਿੱਜ ਨਹੀਂ ਸਨ। ਸ਼ਬਦਾਵਲੀ ਦੀ ਇਹ ਵੰਨ-ਸੁਵੰਨਤਾ ਆਪ ਜੀ ਦੀ ਬਾਣੀ ਦੀ ਕਾਵਿ-ਕਲਾ ਨੂੰ ਅਤੇ ਕਾਵਿ-ਸ਼ੈਲੀ ਨੂੰ ਸਾਹਿਤਕ ਉੱਤਮਤਾ ਪ੍ਰਦਾਨ ਕਰਦੀ ਹੈ।

ਪ੍ਰਤੀਕ ਅਤੇ ਅਲੰਕਾਰ ਕਾਵਿ-ਕਲਾ ਦੇ ਗਹਿਣੇ ਮੰਨੇ ਜਾਂਦੇ ਹਨ। ਇਸ ਪੱਖੋਂ ਵੀ ਭਗਤ ਰਵਿਦਾਸ ਜੀ ਦੀ ਪਵਿੱਤਰ ਬਾਣੀ ਪੂਰੀ ਤਰ੍ਹਾਂ ਸ਼ਿੰਗਾਰੀ ਹੋਈ ਹੈ। ਪਰਮਾਤਮਾ ਅਤੇ ਜੀਵਾਤਮਾ ਦੇ ਸੰਬੰਧਾਂ ਦੀ ਇਕਮਿਕਤਾ ਅਤੇ ਸੂਖਮ ਅੰਤਰ ਨੂੰ ਇੱਕੋ ਸਮੇਂ ਪ੍ਰਗਟਾਉਣ ਲਈ ਆਪ ਜੀ ਨੇ ਬੜੇ ਖ਼ੂਬਸੂਰਤ ਪ੍ਰਤੀਕ ਵਰਤੇ ਹਨ। ਆਪ ਜੀ ਫੁਰਮਾਉਂਦੇ ਹਨ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥* (ਪੰਨਾ ੯੩)

ਕੜੇ ਜਾਂ ਕੰਙਣ ਸੋਨੇ ਦੇ ਬਣੇ ਹੋਣ ਤਾਂ ਉਹ ਸੋਨਾ ਹੁੰਦੇ ਹੋਏ ਕੜੇ ਜਾਂ ਕੰਙਣ ਵੀ ਹੁੰਦੇ ਹਨ। ਪਾਣੀ ਦੀਆਂ ਲਹਿਰਾਂ ਪਾਣੀ ਹੁੰਦੀਆਂ ਹੋਈਆਂ ਲਹਿਰਾਂ ਵੀ ਹੁੰਦੀਆਂ ਹਨ। ਇਸੇ ਤਰ੍ਹਾਂ ਜੀਵਾਤਮਾ ਪਰਮਾਤਮਾ ਦੀ ਅੰਸ਼ ਹੁੰਦੀ ਹੋਈ ਜੀਵਾਤਮਾ ਵੀ ਹੁੰਦੀ ਹੈ। ਸੋ ਇੱਥੇ ਇਕਮਿਕਤਾ ਵੀ ਹੈ ਅਤੇ ਸੂਖ਼ਮ ਅੰਤਰ ਵੀ ਹੈ। ਪ੍ਰਭੂ-ਪ੍ਰੀਤ ਦੇ ਪ੍ਰਗਟਾਵੇ ਲਈ ਭਗਤ ਰਵਿਦਾਸ ਜੀ ਨੇ ਕੁਝ ਪ੍ਰਤੀਕ ਵਰਤੇ ਹਨ। ਆਪ ਜੀ ਫੁਰਮਾਉਂਦੇ ਹਨ:

*-ਜਉ ਤੁਮ ਗਿਰਿਵਰ ਤਉ ਹਮ ਮੋਰਾ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥* (ਪੰਨਾ ੬੫੮)
*-ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥* (ਪੰਨਾ ੬੫੮)

ਜਿਵੇਂ ਪਹਾੜ ਅਤੇ ਮੋਰ ਦੀ ਪ੍ਰੀਤ ਹੈ, ਜਿਵੇਂ ਚੰਦ ਅਤੇ ਚਕੋਰ ਦੀ ਪ੍ਰੀਤ ਹੈ, ਜਿਵੇਂ ਦੀਵੇ ਅਤੇ ਬੱਤੀ ਦੀ ਪ੍ਰੀਤ ਹੈ ਅਤੇ ਜਿਵੇਂ ਤੀਰਥ ਅਤੇ ਯਾਤਰੀ ਦੀ ਪ੍ਰੀਤ ਹੈ ਉਵੇਂ ਹੀ ਭਗਤ ਰਵਿਦਾਸ ਜੀ ਅਤੇ ਪਰਮਾਤਮਾ ਦੀ ਪ੍ਰੀਤ ਹੈ। ਆਪਣੇ ਆਪ ਨੂੰ ਮੋਰ, ਚਕੋਰ, ਬਾਤੀ ਅਤੇ ਜਾਤੀ ਦੇ ਪ੍ਰਤੀਕਾਂ ਨਾਲ ਜੋੜ ਕੇ ਅਤੇ ਪਰਮਾਤਮਾ ਨੂੰ ਗਿਰਿਵਰ, ਚੰਦ, ਦੀਵਰਾ ਅਤੇ ਤੀਰਥ ਕਹਿ ਕੇ ਭਗਤ ਰਵਿਦਾਸ ਜੀ ਨੇ ਪ੍ਰਤੀਕਾਤਮਕ ਢੰਗ ਨਾਲ ਆਪਣੀ ਪ੍ਰਭੂ-ਪ੍ਰੀਤ ਨੂੰ ਸਾਡੇ ਸਾਹਮਣੇ ਉਜਾਗਰ ਕੀਤਾ ਹੈ। ਪ੍ਰਭੂ-ਪ੍ਰੀਤ ਦੀ ਤੀਬਰਤਾ ਅਤੇ ਡੂੰਘੀ ਸ਼ਿੱਦਤ ਨੂੰ ਪ੍ਰਗਟ ਕਰਨ ਲਈ ਇਕ ਜੀਵੰਤ ਪ੍ਰਤੀਕ ਅਤੇ ਦ੍ਰਿਸ਼ਟਾਂਤ ਭਗਤ ਜੀ ਨੇ ਰਾਗ ਸੋਰਠਿ ਦੇ ਇਕ ਪਦੇ ਵਿਚ ਪੇਸ਼ ਕੀਤਾ ਹੈ। ਇਹ ਇਕ ਨਿਵੇਕਲਾ ਅਤੇ

ਵਿਲੱਖਣ ਢੰਗ ਦਾ ਪ੍ਰਤੀਕ ਹੈ। ਮੱਛੀ ਅਤੇ ਪਾਣੀ ਦੀ ਪ੍ਰੀਤ ਨੂੰ ਸਾਰੇ ਸਮਝਦੇ ਹਨ। ਸ਼ਿਕਾਰੀ ਮੱਛੀ ਫੜ ਲੈਂਦਾ ਹੈ, ਟੁੱਕੜੇ-ਟੁੱਕੜੇ ਕਰ ਕੇ ਰਿੰਨ੍ਹ ਲੈਂਦਾ ਹੈ ਅਤੇ ਖਾ ਲੈਂਦਾ ਹੈ। ਖਾਣ ਵਾਲੇ ਦੇ ਪੇਟ ਅੰਦਰ ਪਹੁੰਚ ਕੇ ਵੀ ਮੱਛੀ ਪਾਣੀ ਨੂੰ ਨਹੀਂ ਭੁੱਲਦੀ। ਖਾਣ ਵਾਲਾ ਬਾਰ-ਬਾਰ ਪਾਣੀ ਪੀਣ ਲਈ ਮਜ਼ਬੂਰ ਹੁੰਦਾ ਹੈ। ਪਵਿੱਤਰ ਫੁਰਮਾਨ ਹੈ:

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥*
*ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥* (ਪੰਨਾ ੬੫੮)

ਮਨੁੱਖ ਦੀ ਪਰਮਾਤਮਾ ਸਾਹਵੇਂ ਅਲਪੱਗਤਾ ਅਤੇ ਅਸਮਰਥਤਾ ਨੂੰ ਪ੍ਰਗਟਾਉਣ ਲਈ ਭਗਤ ਰਵਿਦਾਸ ਜੀ ਨੇ ਬੜੇ ਸੁੰਦਰ ਪ੍ਰਤੀਕ ਵਰਤੇ ਹਨ। ਨਾਲ ਹੀ ਇਹ ਵੀ ਦੱਸਿਆ ਹੈ ਕਿ ਪਰਮਾਤਮਾ ਦੇ ਨਾਮ ਦੀ ਅਤੇ ਸਤਸੰਗਤਿ ਦੀ ਨੇੜਤਾ ਅਲਪੱਗ ਮਨੁੱਖ ਨੂੰ ਵੀ ਵੱਡਾ ਕਰ ਦਿੰਦੀ ਹੈ। ਆਪ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਚੰਦਨ ਅਤੇ ਰੇਸ਼ਮ ਦੀ ਨਿਆਈਂ ਹੈ ਜਦੋਂ ਕਿ ਮਨੁੱਖ ਅਰਿੰਡ ਅਤੇ ਕੀੜੇ ਦੀ ਨਿਆਈਂ ਹੈ:

*ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥*
*ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥* (ਪੰਨਾ ੪੮੬)

ਅਤੇ:

*ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥*
*ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥* (ਪੰਨਾ ੪੮੬)

ਭਗਤ ਰਵਿਦਾਸ ਜੀ ਨੇ ਪਰਮਾਤਮਾ ਨੂੰ 'ਸਗਲ ਭਵਨ ਕੇ ਨਾਇਕਾ' ਅਤੇ 'ਸੁਖਸਾਗਰ' ਕਿਹਾ ਹੈ ਅਤੇ ਸੁਰਤਰ, ਚਿੰਤਾਮਨਿ, ਕਾਮਧੇਨ, ਚਾਰ ਪਦਾਰਥ, ਅਠਾਰ੍ਹਾਂ ਸਿੱਧੀਆਂ, ਨੌ ਨਿਧੀਆਂ, ਗੱਲ ਕੀ ਬ੍ਰਹਿਮੰਡ ਦੀ ਹਰੇਕ ਵਸਤੂ ਅਤੇ ਸ਼ਕਤੀ ਨੂੰ ਉਸ ਪਰਮਾਤਮਾ ਦੇ ਵੱਸ ਵਿਚ ਹੀ ਦੱਸਿਆ ਹੈ। ਆਪ ਜੀ ਨੇ ਪਰਮਾਤਮਾ ਦੀ ਕਥਾ ਨੂੰ 'ਅਕਥ ਕਥਾ' ਆਖਿਆ ਹੈ। ਪਰਮਾਤਮਾ ਦੀ ਉਪਮਾ ਲਈ ਆਪ ਜੀ ਨੇ ਬੇਸ਼ੱਕ ਪ੍ਰਤੀਕ ਵਰਤੇ ਹਨ ਅਤੇ ਅਲੰਕਾਰਾਂ ਦੀ ਵਰਤੋਂ ਕੀਤੀ ਹੈ ਪਰ ਆਪ ਜੀ ਨੇ ਸਿੱਟਾ ਇਹੀ ਕੱਢਿਆ ਹੈ ਕਿ ਪਰਮਾਤਮਾ ਦੀ ਉਪਮਾ ਉਹ ਆਪ ਹੀ ਹੈ, ਕਿਉਂਕਿ ਕੋਈ ਵੀ ਵਸਤੂ ਜਾਂ ਸ਼ਕਤੀ ਉਸ ਦੇ ਬਰਾਬਰ ਨਹੀਂ ਹੈ। ਆਪ ਜੀ ਦਾ ਪਵਿੱਤਰ ਫੁਰਮਾਨ ਹੈ:

*ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ॥*
*ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥* (ਪੰਨਾ ੮੫੮)

ਕੋਈ ਵੀ ਸ਼ਬਦ, ਕੋਈ ਵੀ ਤਸ਼ਬੀਹ, ਕੋਈ ਵੀ ਸ਼ਕਤੀ ਅਤੇ ਕੋਈ ਵੀ ਵਸਤੂ ਪਰਮਾਤਮਾ ਦੇ ਤੁੱਲ ਨਹੀਂ ਹੈ। ਭਗਤ ਰਵਿਦਾਸ ਜੀ ਨੇ ਮਨੁੱਖੀ ਸਰੀਰ ਦੀ ਤੁਲਨਾ ਜੁੱਤੀ ਨਾਲ ਕਰਦੇ ਹੋਏ ਦੱਸਿਆ ਹੈ ਕਿ ਲੋਕ ਆਪਣੇ ਜੁੱਤੀ ਰੂਪੀ ਸਰੀਰ ਨੂੰ ਸਾਰੀ ਉਮਰ ਗੰਢਣ, ਸਜਾਉਣ ਅਤੇ ਸੰਵਾਰਨ ਵਿਚ ਹੀ ਲੱਗੇ ਰਹਿੰਦੇ ਹਨ। ਆਪ ਜੀ ਦੱਸਦੇ ਹਨ ਕਿ ਮੈਂ ਇਸ ਸਰੀਰ ਨੂੰ ਗੰਢਣ ਦਾ ਕੰਮ ਛੱਡ ਦਿੱਤਾ ਹੈ ਅਤੇ ਮੇਰੇ ਕੋਲ ਆਰ ਰੂਪੀ ਲੋਭ ਅਤੇ ਰੰਬੀ ਰੂਪੀ ਮੋਹ ਦੇ ਵਿਕਾਰ ਨਹੀਂ ਹਨ, ਜਿਨ੍ਹਾਂ ਕਰਕੇ ਮੈਂ ਇਸ ਸਰੀਰ ਨੂੰ ਗੰਢਾਂ। ਮਨੁੱਖੀ ਸਰੀਰ ਅਤੇ ਮਨ ਦੇ ਪੰਜ ਵਿਕਾਰਾਂ ਦੀ ਗੱਲ ਕਰਦਿਆਂ ਆਪ ਜੀ ਨੇ ਮ੍ਰਿਗ

(ਹਿਰਨ), ਮੀਨ (ਮੱਛੀ), ਭ੍ਰਿੰਗ (ਭੌਰਾ), ਪਤੰਗ (ਭੰਬਟ) ਅਤੇ ਕੁੰਚਰ (ਹਾਥੀ) ਨੂੰ ਵਿਕਾਰਾਂ ਦੇ ਪ੍ਰਤੀਕ ਵਜੋਂ ਵਰਤਿਆ ਹੈ। ਮ੍ਰਿਗ ਵਿਚ ਕੰਨ-ਰਸ ਭਾਵ ਨਾਦ-ਰਸ ਦਾ ਵਿਕਾਰ ਹੈ, ਮੱਛੀ ਵਿਚ ਜੀਭ-ਰਸ ਭਾਵ ਸੁਆਦ-ਰਸ ਦਾ ਵਿਕਾਰ ਹੈ, ਭੌਰੇ ਵਿਚ ਨੱਕ-ਰਸ ਭਾਵ ਗੰਧ-ਰਸ ਦਾ ਵਿਕਾਰ ਹੈ, ਪਤੰਗੇ ਵਿਚ ਅੱਖਾਂ ਨਾਲ ਦੇਖਣ ਦਾ ਰਸ ਭਾਵ ਰੂਪ-ਰਸ ਦਾ ਵਿਕਾਰ ਹੈ ਅਤੇ ਹਾਥੀ ਵਿਚ ਕਾਮ-ਰਸ ਭਾਵ ਸਪਰਸ਼-ਰਸ ਦਾ ਵਿਕਾਰ ਹੈ। ਇਹ ਇੱਕ-ਇੱਕ ਵਿਕਾਰ ਇਨ੍ਹਾਂ ਪੰਜਾਂ ਨੂੰ ਬਹੁਤ ਦੁੱਖ ਪਹੁੰਚਾਉਂਦਾ ਹੈ। ਮਨੁੱਖ ਵਿਚ ਇਹ ਪੰਜੇ ਵਿਕਾਰ ਇੱਕੋ ਸਮੇਂ ਮੌਜੂਦ ਹਨ। ਮਨੁੱਖ ਦਾ ਬਚਾਅ ਕਿਵੇਂ ਹੋ ਸਕਦਾ ਹੈ? ਇਨ੍ਹਾਂ ਸਾਰੇ ਪ੍ਰਤੀਕਾਂ ਸਬੰਧੀ ਭਗਤ ਰਵਿਦਾਸ ਜੀ ਦੇ ਪਵਿੱਤਰ ਫੁਰਮਾਨ ਹਨ:

*-ਆਰ ਨਹੀ ਜਿਹ ਤੋਪਉ॥ ਨਹੀ ਰਾਂਬੀ ਠਾਉ ਰੋਪਉ॥੧॥*
*ਲੋਗੁ ਗੰਠਿ ਗੰਠਿ ਖਰਾ ਬਿਗੂਚਾ॥ ਹਉ ਬਿਨੁ ਗਾਂਠੇ ਜਾਇ ਪਹੂਚਾ॥੨॥*
(ਪੰਨਾ ੬੫੯)

*-ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥* (ਪੰਨਾ ੪੮੬)

ਮਨੁੱਖਾ ਜੀਵਨ ਦੀ ਤੁਲਨਾ ਭਾਦਰੋਂ ਦੇ ਮਹੀਨੇ ਵਿਚ ਉੱਗਦੀਆਂ ਖੁੰਬਾਂ ਨਾਲ ਵੀ ਕੀਤੀ ਹੈ, ਜਿਹੜੀਆਂ ਥੋੜ੍ਹਾ ਚਿਰ ਰਹਿ ਕੇ ਖਤਮ ਹੋ ਜਾਂਦੀਆਂ ਹਨ। ਪਵਿੱਤਰ ਫੁਰਮਾਨ ਹੈ:

*ਤੂ ਕਾਂਇ ਗਰਬਹਿ ਬਾਵਲੀ॥*
*ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ॥* (ਪੰਨਾ ੧੧੯੬)

ਮਨੁੱਖ ਦੀ ਤਸ਼ਬੀਹ ਮਿੱਟੀ ਦੇ ਪੁਤਲੇ ਨਾਲ ਵੀ ਕੀਤੀ ਹੈ। ਸੰਸਾਰ ਦੀ ਖੇਡ ਨੂੰ ਬਾਜ਼ੀ ਆਖਿਆ ਹੈ ਅਤੇ ਬਾਜ਼ੀ ਪੁਆਉਣ ਵਾਲਾ ਪਰਮਾਤਮਾ ਹੀ ਬਾਜ਼ੀਗਰ ਹੈ। ਭਗਤ ਰਵਿਦਾਸ ਜੀ ਦੱਸਦੇ ਹਨ ਕਿ ਸੰਸਾਰ ਦੇ ਲੋਕ ਬਾਜ਼ੀ ਦੇਖਣ ਵਿਚ ਹੀ ਮਸਤ ਹਨ ਜਦੋਂ ਕਿ ਭਗਤ ਜੀ ਦਾ ਧਿਆਨ ਬਾਜ਼ੀਗਰ ਭਾਵ ਪਰਮਾਤਮਾ ਵੱਲ ਲੱਗਿਆ ਹੋਇਆ ਹੈ। ਆਪ ਜੀ ਫੁਰਮਾਉਂਦੇ ਹਨ:

*-ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥* (ਪੰਨਾ ੪੮੭)
*-ਕਹਿ ਰਵਿਦਾਸ ਬਾਜੀ ਜਗੁ ਭਾਈ॥*
*ਬਾਜੀਗਰ ਸਉ ਮੁੋਹਿ ਪ੍ਰੀਤਿ ਬਨਿ ਆਈ॥* (ਪੰਨਾ ੪੮੭)

ਕਿਉਂਕਿ ਸੰਸਾਰ ਸਥਿਰ ਨਹੀਂ ਹੈ ਅਤੇ ਇਸ ਦਾ ਕੋਈ ਵੀ ਰੰਗ-ਰੂਪ ਪੱਕਾ ਨਹੀਂ ਹੈ, ਇਸ ਲਈ ਇਸ ਦੀ ਤਸ਼ਬੀਹ ਭਗਤ ਰਵਿਦਾਸ ਜੀ ਨੇ ਕਸੁੰਭ ਦੇ ਰੰਗ ਨਾਲ ਕੀਤੀ ਹੈ ਅਤੇ ਪਰਮਾਤਮਾ ਕਿਉਂਕਿ ਸਥਿਰ ਅਤੇ ਸਦੀਵੀਂ ਹੈ, ਇਸ ਲਈ ਉਸ ਦੇ ਨਾਮ ਦਾ ਰੰਗ ਮਜੀਠ ਦਾ ਰੰਗ ਹੈ। ਆਪ ਜੀ ਦਾ ਫੁਰਮਾਨ ਹੈ:

*ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ॥*
*ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ॥* (ਪੰਨਾ ੩੪੬)

ਭਗਤੀ ਦੇ ਮਾਰਗ ਨੂੰ 'ਘਟ ਅਵਘਟ ਡੂਗਰ ਘਣਾ' ਦੱਸਦੇ ਹੋਏ ਭਗਤ ਰਵਿਦਾਸ ਜੀ ਨੇ ਆਪਣੇ ਆਪ ਨੂੰ ਬਨਜਾਰੋ (ਵਣਜਾਰਾ), ਮਨ ਨੂੰ ਨਿਰਗੁਣ ਬੈਲ, ਗਿਆਨ ਇੰਦਰਿਆਂ ਨੂੰ ਟਾਂਡਾ ਅਤੇ ਨਾਮ-ਧਨ ਨੂੰ ਸੌਦਾ ਜਾਂ ਰਾਸ ਪੂੰਜੀ ਦੱਸਿਆ ਹੈ। ਉਹ ਪਰਮਾਤਮਾ ਨੂੰ ਇਨ੍ਹਾਂ ਤਸ਼ਬੀਹਾਂ ਸਹਿਤ ਬੇਨਤੀ ਕਰਦੇ ਹਨ ਕਿ ਉਨ੍ਹਾਂ ਦਾ ਟਾਂਡਾ ਪਾਰ ਲੰਘ ਜਾਵੇ ਤਾਂ ਕਿ ਉਹ ਨਾਮ-ਧਨ ਦੀ ਪੂੰਜੀ ਸਹਿਤ ਪਰਮਾਤਮਾ ਰੂਪੀ ਮੰਜ਼ਿਲ ਤਕ ਪਹੁੰਚ ਸਕਣ। ਪਵਿੱਤਰ ਫੁਰਮਾਨ ਹੈ:

*ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥*
*ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥*
*ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ॥*
*ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯਾਪਾਰੁ॥*
*ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ॥* (ਪੰਨਾ ੩੪੫)

ਰਾਗ ਸੋਰਠਿ ਦੇ ਇਕ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਤਿੰਨ ਦ੍ਰਿਸ਼ਟਾਂਤ ਪੇਸ਼ ਕਰ ਕੇ ਪਰਮਾਤਮਾ ਅਤੇ ਸ੍ਰਿਸ਼ਟੀ ਦੇ ਆਪਸੀ ਸੰਬੰਧਾਂ ਨੂੰ ਸਪੱਸ਼ਟ ਕੀਤਾ ਹੈ। ਇਕ ਰਾਜਾ ਆਪਣੇ ਸਿੰਘਾਸਨ 'ਤੇ ਸੁੱਤਾ ਹੋਇਆ ਸੁਪਨੇ ਵਿਚ ਭਿਖਾਰੀ ਬਣ ਜਾਂਦਾ ਹੈ। ਸੁਪਨੇ ਦੇ ਭਰਮ ਕਰ ਕੇ ਉਹ ਭਿਖਾਰੀ ਬਣਦਾ ਹੈ ਅਤੇ ਦੁਖੀ ਹੁੰਦਾ ਹੈ, ਜਦੋਂ ਕਿ ਅਸਲ ਵਿਚ ਹੈ ਉਹ ਰਾਜਾ ਹੀ। ਇਸੇ ਤਰ੍ਹਾਂ ਹਨੇਰੇ ਵਿਚ ਪਈ ਰੱਸੀ ਦੇਖਣ ਵਾਲੇ ਨੂੰ ਸੱਪ ਭਾਸਦੀ ਹੈ। ਇਹ ਦੇਖਣ ਵਾਲੇ ਦਾ ਅਗਿਆਨਤਾ ਕਰ ਕੇ ਭਰਮ ਹੈ। ਰੱਸੀ ਹੈ ਤਾਂ ਰੱਸੀ ਹੀ, ਸੱਪ ਨਹੀਂ ਹੈ। ਸੋਨੇ ਤੋਂ ਕੜੇ ਬਣਾਏ ਜਾਂਦੇ ਹਨ। ਮਨੁੱਖ ਇਨ੍ਹਾਂ ਕੜਿਆਂ ਨੂੰ ਸੋਨੇ ਤੋਂ ਵੱਖ ਕਰ ਕੇ ਜਾਣਦਾ ਹੈ ਪਰ ਇਸ ਸੱਚ ਨੂੰ ਨਹੀਂ ਜਾਣਦਾ ਕਿ ਸਾਰੇ ਕੜੇ ਇੱਕੋ ਸੋਨੇ ਤੋਂ ਹੀ ਬਣੇ ਹੋਏ ਹਨ। ਸ੍ਰਿਸ਼ਟੀ ਨੂੰ ਪਰਮਾਤਮਾ ਨੇ ਸਾਜਿਆ ਹੈ ਅਤੇ ਉਹ ਇਸ ਤੋਂ ਵੱਖ ਵੀ ਨਹੀਂ ਹੈ। ਅਸੀਂ ਸ੍ਰਿਸ਼ਟੀ ਨੂੰ ਵੱਖ ਅਤੇ ਪਰਮਾਤਮਾ ਨੂੰ ਵੱਖ ਕਰ ਕੇ ਜਾਣਦੇ ਹਾਂ। ਇਹ ਸਾਡਾ ਭਰਮ ਹੈ। ਭਗਤ ਰਵਿਦਾਸ ਜੀ ਇਹ ਦ੍ਰਿਸ਼ਟਾਂਤ ਦੇ ਕੇ ਫੁਰਮਾਉਂਦੇ ਹਨ:

*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥* (ਪੰਨਾ ੬੫੮)

ਭਾਵੇਂ ਮਨੁੱਖ ਵਿਚ ਪੰਜੇ ਵਿਕਾਰ ਇਕੱਠੇ ਹਨ, ਭਾਵੇਂ ਉਸ ਦੀ ਹਸਤੀ ਮਿੱਟੀ ਦੇ ਪੁਤਲੇ ਜਿੰਨੀ ਹੈ ਅਤੇ ਭਾਵੇਂ ਭਗਤੀ ਦਾ ਮਾਰਗ ਬਹੁਤ ਕਠਿਨ ਹੈ, ਫਿਰ ਵੀ ਭਗਤ ਰਵਿਦਾਸ ਜੀ ਆਸ਼ਾਵਾਦੀ ਨਜ਼ਰੀਆ ਰੱਖਦੇ ਹਨ। ਅਜਾਮਲ, ਪਿੰਗਲਾ ਨਾਂ ਦੀ ਗਨਿਕਾ, ਲੁਭਤੁ (ਸ਼ਿਕਾਰੀ) ਅਤੇ ਗੰਧਰਵ ਤੋਂ ਬਣਿਆ ਹਾਥੀ ਵੀ ਪਰਮਾਤਮਾ ਨੇ ਆਪਣੇ ਲੜ ਲਾ ਲਏ ਅਤੇ ਇਨ੍ਹਾਂ ਦੀ ਰੱਖਿਆ ਕੀਤੀ। ਭਗਤ ਰਵਿਦਾਸ ਜੀ ਇਨ੍ਹਾਂ ਦੇ ਹਵਾਲੇ ਦੇ ਕੇ ਸਾਨੂੰ ਸਮਝਾਉਂਦੇ ਹਨ ਕਿ ਜਦੋਂ ਏਨੇ ਪਾਪੀ ਤਰ ਸਕਦੇ ਹਨ ਤਾਂ ਅਸੀਂ ਵੀ ਪਰਮਾਤਮਾ ਦੀ ਭਗਤੀ ਕਰ ਕੇ ਤਰ ਸਕਦੇ ਹਾਂ। ਆਪ ਜੀ ਦਾ ਪਵਿੱਤਰ ਆਸ਼ਾਵਾਦੀ ਫੁਰਮਾਨ ਹੈ:

*ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥*

*ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥* (ਪੰਨਾ ੧੧੨੪)

ਰਾਗ ਗਉੜੀ ਦੇ ਇਕ ਪਦੇ ਵਿਚ ਭਗਤ ਰਵਿਦਾਸ ਜੀ ਨੇ 'ਬੇਗਮ ਪੁਰਾ ਸਹਰ' ਦਾ ਦ੍ਰਿਸ਼-ਚਿਤਰਣ ਖ਼ੂਬਸੂਰਤ ਸ਼ਬਦਾਂ ਵਿਚ ਕੀਤਾ ਹੈ। ਇਹ ਇਕ ਉੱਚੀ ਅਧਿਆਤਮਕ ਅਵਸਥਾ ਦਾ ਦ੍ਰਿਸ਼ਟਾਂਤ ਹੈ ਜਿਸ ਵਿਚ ਤਨ, ਮਨ ਅਤੇ ਧਨ ਤਿੰਨਾਂ ਨਾਲ ਸੰਬੰਧਿਤ ਕੋਈ ਦੁੱਖ ਅਤੇ ਚਿੰਤਾ ਨਹੀਂ ਹੈ। ਕਮਾਲ ਦੀ ਗੱਲ ਇਹ ਹੈ ਕਿ ਜੇਕਰ ਬੇਗਮਪੁਰੇ ਦੇ ਦ੍ਰਿਸ਼ਟਾਂਤ ਨੂੰ ਸਮਾਜਿਕ, ਆਰਥਿਕ ਅਤੇ ਰਾਜਨੀਤਕ ਅਵਸਥਾਵਾਂ 'ਤੇ ਵੀ ਲਾਗੂ ਕਰੀਏ ਤਾਂ ਇਹ ਇਕ ਆਦਰਸ਼ਕ ਸਮਾਜ, ਆਦਰਸ਼ਕ ਅਰਥ-ਵਿਵਸਥਾ ਅਤੇ ਆਦਰਸ਼ਕ ਰਾਜਨੀਤਕ ਪ੍ਰਬੰਧ ਕਾਇਮ ਕਰਨ ਲਈ ਇਕ ਅਨਮੋਲ ਮਾਰਗ-ਦਰਸ਼ਕ ਸਾਬਤ ਹੁੰਦਾ ਹੈ।

ਧਨਾਸਰੀ ਰਾਗ ਦੇ ਆਰਤੀ ਵਾਲੇ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਸਹੀ ਆਰਤੀ ਕਰਨ ਦਾ ਦ੍ਰਿਸ਼ ਚਿਤਰਿਆ ਹੈ। ਆਰਤੀ ਦੀ ਸਮੱਗਰੀ ਦੀਆਂ ਵਸਤਾਂ ਦੀ ਥਾਂ ਕੇਵਲ ਅਤੇ ਕੇਵਲ ਨਾਮ-ਸਿਮਰਨ ਹੀ ਠੀਕ ਆਰਤੀ ਕਰਨ ਦਾ ਇੱਕੋ ਇੱਕ ਸਾਧਨ ਹੈ। ਰਾਗ ਗੂਜਰੀ ਦੇ ਸ਼ਬਦ ਵਿਚ ਆਪ ਜੀ ਨੇ ਦੱਸਿਆ ਹੈ ਕਿ ਦੁੱਧ ਵੱਛੇ ਨੇ ਜੂਠਾ ਕਰ ਦਿੱਤਾ ਹੈ, ਫੁੱਲ ਭੌਰੇ ਨੇ ਅਤੇ ਜਲ ਮੱਛੀ ਨੇ ਜੂਠਾ ਕਰ ਦਿੱਤਾ ਹੈ। ਇਹ ਵਸਤਾਂ ਜੂਠੀਆਂ ਹੋ ਜਾਣ ਦੇ ਨਾਲ-ਨਾਲ ਇਹ ਵੀ ਸੱਚਾਈ ਹੈ ਕਿ ਇਹ ਸਾਰੀਆਂ ਵਸਤਾਂ ਪਰਮਾਤਮਾ ਨੇ ਹੀ ਤਾਂ ਸਾਨੂੰ ਦਿੱਤੀਆਂ ਹਨ। ਉਸੇ ਦੀਆਂ ਦਿੱਤੀਆਂ ਵਸਤਾਂ ਫਿਰ ਉਸੇ ਦੇ ਅੱਗੇ ਅਰਪਿਤ ਕਰਕੇ ਆਪਣਾ ਆਪ ਵਿਖਾਉਣ ਦਾ ਕੀ ਅਰਥ ਹੈ? ਭਗਤ ਰਵਿਦਾਸ ਜੀ ਨਾਮ ਦੀ ਮਹਿਮਾ ਗਾਉਂਦੇ ਹੋਏ ਆਰਤੀ ਕਰਨ ਅਤੇ ਵਸਤਾਂ ਅਰਪਿਤ ਕਰਨ ਦੀ ਅਸਲੀ ਗੱਲ ਸਾਨੂੰ ਸਮਝਾਉਂਦੇ ਹਨ:

*ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥*
*ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥*
(ਪੰਨਾ ੬੯੪)

ਸ਼ਬਦ ਅਲੰਕਾਰ ਦੀ ਕਿਸਮ ਅਨੁਪ੍ਰਾਸ ਅਲੰਕਾਰ ਦੀਆਂ ਸੁੰਦਰ ਉਦਾਹਰਨਾਂ ਵੀ ਆਪ ਜੀ ਦੀ ਬਾਣੀ ਵਿਚ ਮਿਲਦੀਆਂ ਹਨ:

*-ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ॥* (ਪੰਨਾ ੮੭੫)
*-ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥* (ਪੰਨਾ ੪੮੭)
*-ਜਨ ਰਵਿਦਾਸ ਰਾਮ ਰੰਗਿ ਰਾਤਾ॥* (ਪੰਨਾ ੪੮੭)
*-ਰੇ ਚਿਤ ਚੇਤਿ ਚੇਤ ਅਚੇਤ॥* (ਪੰਨਾ ੧੧੨੪)

ਨਿਰਸੰਦੇਹ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮੌਜੂਦ ਦ੍ਰਿਸ਼ਟਾਂਤਾਂ, ਪ੍ਰਤੀਕਾਂ, ਅਲੰਕਾਰਾਂ, ਸ਼ਬਦ-ਚਿੱਤਰਾਂ, ਲੈਅਮਈ ਛੰਦਬੰਦੀ ਦੀਆਂ ਮਨਮੋਹਕ ਝਲਕਾਂ ਨੂੰ ਦੇਖਦੇ ਹੋਏ ਸਾਡੀ ਅਕਲ ਅਚੰਭਿਤ ਹੋ ਜਾਂਦੀ ਹੈ। ਸੱਚਮੁਚ ਹੀ ਜਿੰਨਾ ਵੱਡਾ ਅਧਿਆਤਮਕ ਵਿਸ਼ਾ ਇਸ ਬਾਣੀ ਦਾ ਹੈ ਉਨੀ ਹੀ ਵੱਡੀ ਇਸ ਬਾਣੀ ਦੀ ਕਾਵਿ-ਕਲਾ ਦੀ ਸਾਹਿਤਕ ਉੱਤਮਤਾ ਸਾਡੇ ਸਾਹਵੇਂ ਸਾਕਾਰ ਹੁੰਦੀ ਹੈ। ਉੱਤਮ ਸਾਹਿਤਕ ਅਨੰਦ ਦਿੰਦੀ ਹੋਈ ਇਹ ਬਾਣੀ ਸਾਨੂੰ ਰੂਹਾਨੀਅਤ ਨਾਲ ਜੋੜਦੀ ਹੈ। ■

# ਭਗਤ ਰਵਿਦਾਸ ਜੀ ਦੀ ਬਾਣੀ ਦੀ ਅਜੋਕੇ ਮਾਨਵ ਜੀਵਨ ਵਿਚ ਸਾਰਥਿਕਤਾ

*-ਡਾ. ਜਸਬੀਰ ਸਿੰਘ ਸਾਬਰ**

ਅਜੋਕੇ ਮਾਨਵ ਜੀਵਨ ਦੀ ਚੇਤਨਾ ਪ੍ਰਮੁੱਖ ਰੂਪ ਵਿਚ ਵਿਗਿਆਨ ਦੀ ਦੁਨੀਆ ਵੱਲ ਦਿਨ-ਬ-ਦਿਨ ਵਧੇਰੇ ਉਲਾਰ ਹੁੰਦੀ ਜਾ ਰਹੀ ਹੈ। ਅਜਿਹਾ ਵਰਤਾਰਾ ਸੁਭਾਵਕ ਵੀ ਹੈ, ਕਿਉਂਕਿ ਵਿਗਿਆਨ ਨੇ ਮਨੁੱਖ ਨੂੰ ਹੈਰਾਨੀਜਨਕ ਸੁਖ ਦੇਣ ਵਾਲੀਆਂ ਸਹੂਲਤਾਂ ਪ੍ਰਦਾਨ ਕਰ ਦਿੱਤੀਆਂ ਹੋਈਆਂ ਹਨ। ਇਨ੍ਹਾਂ ਪਦਾਰਥਕ ਸੁਖਾਂ ਦੀ ਪ੍ਰਾਪਤੀ ਨੇ ਮਾਨਵ ਜੀਵਨ ਨੂੰ ਵਿਵਹਾਰਕ ਪੱਧਰ 'ਤੇ ਇੱਕ-ਦੂਜੇ ਦੇ ਦੁਖ-ਸੁਖ ਦਾ ਸਾਥੀ ਬਣਨ ਵਾਲੀ ਭਾਵਨਾ ਨੂੰ ਮਿਟਾ ਕੇ, ਪਰਵਾਰ ਅਤੇ ਰਿਸ਼ਤੇਦਾਰਾਂ ਨਾਲੋਂ ਤੋੜ ਕੇ ਅਜਿਹਾ ਵਾਤਾਵਰਨ ਪੈਦਾ ਕਰ ਦਿੱਤਾ ਹੈ, ਜਿੱਥੇ ਉਹ ਆਪਣੇ ਹੀ ਸੁਖਾਂ ਦੀ ਘੇਰਾਬੰਦੀ ਵਿਚ ਕੈਦ ਹੁੰਦਾ ਜਾ ਰਿਹਾ ਹੈ। ਦੁਖ-ਸੁਖ ਵੰਡਾਉਣ, ਸਾਥੀਆਂ ਦੇ ਸਾਥ ਹੰਢਾਉਣ ਅਤੇ ਪਰਵਾਰਿਕ ਰਿਸ਼ਤੇ ਤੇ ਜ਼ਿੰਮੇਵਾਰੀਆਂ ਨਿਭਾਉਣ ਦੀ ਭਾਵਨਾ ਮਿਟਦੀ ਜਾ ਰਹੀ ਹੈ। ਇਸ ਸਥਿਤੀ ਵਿਚ ਅਧਿਆਤਮਵਾਦ ਅਤੇ ਨੈਤਿਕਤਾ ਨਾਲ ਜੁੜੀ ਗੱਲ ਸੁਣਨੀ ਤੇ ਸੁਣਾਉਣੀ ਨਿਰਾਰਥਕ ਕਾਰਜ ਸਮਝਿਆ ਜਾ ਰਿਹਾ ਹੈ। ਵਿਸ਼ਵ ਪੱਧਰ 'ਤੇ ਫੈਲੇ ਸੂਚਨਾ ਗਿਆਨ ਤੇ ਵਿਗਿਆਨ ਦੀਆਂ ਨਿੱਤ ਨਵੀਆਂ ਕਾਢਾਂ ਨਾਲ ਜਿੱਥੇ ਸਰੀਰਕ ਸੁਖਾਂ ਦੀ ਲਿਸਟ ਲੰਬੀ ਹੋ ਰਹੀ ਹੈ, ਉੱਥੇ ਮਨ ਦੀ ਸ਼ਾਂਤੀ ਭੰਗ ਹੋ ਰਹੀ ਹੈ। ਮਾਰੂ ਹਥਿਆਰ ਬਣਾਉਣ ਦੀ ਦੌੜ, ਧਰਮ ਦੇ ਨਾਂ 'ਤੇ ਦੰਗੇ ਫਸਾਦ, ਅੱਤਵਾਦ, ਨਸ਼ਿਆਂ ਦਾ ਰੁਝਾਨ, ਨੈਤਿਕਤਾ ਦਾ ਪਤਨ, ਜਾਤੀਵਾਦ, ਖੇਤਰਵਾਦ, ਬਲਾਤਕਾਰ ਵਰਗੀਆਂ ਘਟਨਾਵਾਂ ਦਾ ਉੱਪਰ ਜਾ ਰਿਹਾ ਗਰਾਫ ਆਦਿ ਇਹ ਸਭ ਕੁਝ ਮਾਨਵ-ਜੀਵਨ ਨੂੰ ਤਬਾਹੀ ਵਾਲੇ ਪਾਸੇ ਲਿਜਾ ਰਿਹਾ ਹੈ। ਇਸ ਸਥਿਤੀ ਵਿਚ ਅਜੋਕੇ ਮਾਨਵ ਜੀਵਨ ਨੂੰ ਇਕ ਅਜਿਹੇ ਵਿਧੀ ਵਿਧਾਨ ਦਾ ਅਨੁਸਰਨ ਕਰਨ ਦੀ ਅਤਿਅੰਤ ਲੋੜ ਹੈ, ਜੋ ਇਸ ਨੂੰ ਇਸ ਤਬਾਹੀ ਤੋਂ ਬਚਾਅ ਸਕਣ ਦੇ ਸਮਰੱਥ ਹੋਵੇ। ਮੇਰੇ ਵਿਚਾਰ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਜੋ ਮਾਨਵ ਜੀਵਨ ਨੂੰ ਸੰਤੁਲਤ ਕਰਨ ਵਿਚ ਹਰ ਪੱਖੋਂ ਨਿੱਗਰ ਭੂਮਿਕਾ ਨਿਭਾਅ ਰਹੀ ਹੈ, ਜੇਕਰ ਇਸ ਨੂੰ ਇਮਾਨਦਾਰੀ ਤੇ ਪੂਰੀ ਦਿਆਨਤਦਾਰੀ ਨਾਲ ਸਮਝਿਆ ਤੇ ਸਮਝਾਇਆ ਜਾ ਸਕੇ ਤਾਂ ਮਾਨਵ ਜੀਵਨ ਵਿਚ ਉੱਚੀਆਂ ਕਦਰਾਂ-ਕੀਮਤਾਂ ਦਾ ਸਮਾਵੇਸ਼ ਹੋ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਰਵਿਦਾਸ ਜੀ ਦੀ ਬਾਣੀ 'ਤੇ ਧਿਆਨ ਕੇਂਦਰਿਤ ਕਰਕੇ ਅਸੀਂ

*੧੩, ਗੁਰੂ ਤੇਗ ਬਹਾਦਰ ਨਗਰ, ਡਾਕ: ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ:+੯੧੯੮੮੮੪-੬੦੧੮੦

ਸਮਝਣ ਦਾ ਜਤਨ ਕਰਾਂਗੇ ਕਿ ਇਹ ਅਜੋਕੇ ਮਾਨਵ-ਜੀਵਨ ਵਿਚ ਕਿਵੇਂ ਸਾਰਥਕ ਹੋ ਸਕਦੀ ਹੈ।

ਭਗਤ ਰਵਿਦਾਸ ਜੀ ਦੇ ਜੀਵਨ-ਦਰਸ਼ਨ ਦੇ ਸੰਬੰਧ ਵਿਚ ਪੜ੍ਹ ਕੇ, ਸੁਣ ਕੇ ਮਾਨਵ-ਸੋਚ ਨੂੰ ਹੈਰਾਨੀ ਹੁੰਦੀ ਹੈ ਕਿ ਆਪ ਜੀ ਦੇ ਸਮਕਾਲੀ ਸਮਾਜ ਵਿਚ ਵਿਦੇਸ਼ੀ ਮੂਲ ਦੇ ਅਜਿਹੇ ਸ਼ਾਸਕ ਸਨ, ਜਿਨ੍ਹਾਂ ਦੀਆਂ ਰੁਚੀਆਂ ਜ਼ਾਲਮਾਨਾਂ ਸਨ। ਠਾਕਰਾਂ ਦਾ ਸੁਭਾਅ ਨਿਰਦਈ ਤੇ ਮਾਲਕਾਨਾ ਸੀ ਅਤੇ ਪੁਜਾਰੀ ਵਰਗ ਕਰਮਕਾਂਡਾਂ ਵਿਚ ਬੱਝ ਕੇ ਹੰਕਾਰ ਨਾਲ ਨੱਕੋ-ਨੱਕ ਭਰਿਆ ਪਿਆ ਸੀ। ਇਹ ਅਜਿਹੇ ਵਰਗ ਸਨ ਜਿਨ੍ਹਾਂ ਦੀ ਹੁਕਮ ਅਦੂਲੀ ਕਰਨ ਵਾਲੇ ਦਾ ਸਿਰ ਕਲਮ ਕਰ ਦਿੱਤਾ ਜਾਂਦਾ ਸੀ। ਨਿਰਸੰਦੇਹ ਹਾਕਮ ਤੇ ਪੁਜਾਰੀ ਵਰਗ ਗਿਣਤੀ ਪੱਖੋਂ ਘੱਟ ਸੀ ਅਤੇ ਜਨ ਸਾਧਾਰਨ ਵੱਧ। ਸ਼ਾਸਕ ਵਰਗ ਜਿੱਥੇ ਸ਼ਸਤਰਧਾਰੀ, ਧਨਵਾਨ ਤੇ ਬਲਵਾਨ ਸੀ, ਉੱਥੇ ਜਨ ਸਾਧਾਰਨ ਆਪਣੀ ਸ਼ਕਤੀ ਤੋਂ ਹੀ ਅਣਜਾਣ ਸੀ। ਇਸ ਦੇ ਬਾਵਜੂਦ ਸੰਮਤ ੧੪੩੩ ਬਿਕ੍ਰਮੀ ਵਿਚ ਬਨਾਰਸ ਵਿਚ ਪ੍ਰਗਟ ਹੋਏ ਭਗਤ ਰਵਿਦਾਸ ਜੀ ਨੇ ਹੱਕ, ਸੱਚ ਅਤੇ ਇਨਸਾਫ ਦੀ ਗੱਲ ਕਰਨ ਸਮੇਂ ਨਾ ਤਾਂ ਸਮੇਂ ਦੇ ਹਾਕਮਾਂ ਦਾ ਡਰ ਹੀ ਮੰਨਿਆ ਅਤੇ ਨਾ ਹੀ ਪੁਜਾਰੀ ਵਰਗ ਦੇ ਫਤਵਿਆਂ ਦੀ ਪਰਵਾਹ ਕੀਤੀ। ਉਨ੍ਹਾਂ ਦੇ ਜੀਵਨ-ਦਰਸ਼ਨ ਦੇ ਇਸ ਪੈਂਤੜੇ ਨੂੰ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਉਨ੍ਹਾਂ ਕੋਲ ਨਾ ਤਾਂ ਕੋਈ ਹਾਥੀ-ਘੋੜੇ, ਨਾ ਹੀ ਕੋਈ ਮਾਰੂ ਹਥਿਆਰ ਅਤੇ ਨਾ ਹੀ ਗੁਰੀਲਾ ਢੰਗ ਦੀ ਲੜਾਈ ਲੜਨ ਵਾਲੀ ਕੋਈ ਸਿੱਖਿਅਤ ਫੌਜ ਸੀ। ਆਪ ਜੀ ਨੇ ਆਪਣੀ ਬਾਣੀ ਰਾਹੀ; ਜਿਸ ਢੰਗ ਤੇ ਦਲੇਰੀ ਨਾਲ ਨਿਰਭਉ ਤੇ ਨਿਰਵੈਰ ਭਾਵਨਾ ਅਧੀਨ ਉਸ ਸਮੇਂ ਪ੍ਰਚਲਿਤ ਗੁੰਮਰਾਹ ਕਰਨ ਵਾਲੇ ਫੋਕੇ ਕਰਮ-ਕਾਂਡਾਂ ਨੂੰ ਨਕਾਰਿਆ ਅਤੇ ਮਾਨਵ ਜੀਵਨ ਨੂੰ ਸਮੁੱਚੀ ਸੇਧ ਦੇਣ ਵਾਲੇ ਨੈਤਿਕ ਵਿਧਾਨ ਨੂੰ ਉਸਾਰਿਆ, ਆਪ ਜੀ ਦੀ ਜੁਗਤ ਕਮਾਲ ਦੀ ਸੀ। ਆਪ ਜੀ ਦੀ ਹਰ ਗੱਲ ਤਰਕ 'ਤੇ ਆਧਾਰਿਤ ਸੀ ਅਤੇ ਇਸ ਤਰਕ ਸਮੇਂ ਆਪ ਜੀ ਸੰਵਾਦ-ਸੈਲੀ ਨੂੰ ਅਪਣਾਉਂਦੇ ਸਨ। ਵਿਸ਼ੇਸ਼ਤਾ ਇਹ ਹੈ ਕਿ ਅਜਿਹੇ ਸੰਵਾਦ ਸਮੇਂ ਵੀ ਆਪ ਜੀ ਦਾ ਰੁਖ਼ ਤਾਨਾਸ਼ਾਹੀ ਨਹੀਂ, ਸਗੋਂ ਆਪ ਜੀ ਪਹਿਲੋਂ ਦੂਜੇ ਦੀ ਗੱਲ ਸੁਣਦੇ ਸਨ, ਸਮਝਦੇ ਸਨ ਅਤੇ ਫੇਰ ਆਪਣੀ ਗੱਲ ਕਹਿੰਦੇ ਸਨ ਤੇ ਸਮਝਾਉਂਦੇ ਸਨ। ਹਾਲਾਂਕਿ ਆਪ ਜੀ ਇਸ ਤੱਥ ਤੋਂ ਭਲੀ-ਭਾਂਤ ਜਾਣੂ ਸਨ ਕਿ ਆਪ ਜੀ ਦਾ ਪਰਵਾਰ ਤੇ ਭਾਈਚਾਰਾ ਗੁਰਬਤ ਦਾ ਜੀਵਨ ਜਿਉਂ ਰਿਹਾ ਹੈ, ਜਿਸ ਨੂੰ ਹਰ ਕੋਈ ਹਾਸਾ-ਮਜ਼ਾਕ ਕਰਦਾ ਹੈ:

*ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥* (ਪੰਨਾ ੮੫੮)

"ਮੋਹਿ ਆਧਾਰੁ ਨਾਮੁ ਨਾਰਾਇਨ" ਕਾਰਨ ਆਪ ਜੀ ਦੀ ਅੰਤਰ-ਆਤਮਾ ਅੰਤਾਂ ਦੀ ਅਮੀਰ ਹੋ ਚੁੱਕੀ ਸੀ ਜਿਸ ਕਰਕੇ ਆਪ ਜੀ ਨੇ ਨਾ ਕੇਵਲ ਆਪਣੀ ਸੋਚ-ਸ਼ਕਤੀ ਨੂੰ ਹੀ ਸ਼ਕਤੀਸ਼ਾਲੀ ਬਣਾਇਆ, ਸਗੋਂ ਆਪਣੇ ਵਰਗ ਦੀ ਚੇਤਨਾ ਵਿਚ ਵੀ

ਆਤਮਿਕ ਬਲ ਪੈਦਾ ਕਰਦਿਆਂ ਉਸ ਨੂੰ ਆਪਣੇ ਨਾਲ ਖੜ੍ਹਾ ਕਰ ਲਿਆ, ਭਾਵ ਤੋੜਨ ਦੀ ਥਾਂ ਜੋੜਨ ਦੀ ਜੁਗਤ ਅਪਨਾਈ। ਆਪ ਜੀ ਦੇ ਸਮੁੱਚੇ ਜੀਵਨ-ਦਰਸ਼ਨ ਦੀ ਵਿਸ਼ੇਸ਼ਤਾ ਹੀ ਇਸ ਤੱਥ ਵਿਚ ਹੈ ਕਿ ਇਸ ਵਿਚ ਪ੍ਰੇਮ-ਪਿਆਰ ਦੀ ਸੁਰ ਗੂੰਜਦੀ ਹੈ। ਆਪ ਜੀ ਦੇ ਜੀਵਨ-ਦਰਸ਼ਨ ਵਿਚ ਇਕਸਾਰ ਪ੍ਰੇਮ-ਸੰਗੀਤ ਦੀਆਂ ਸੁਰ ਲਹਿਰੀਆਂ ਸੁਣਾਈ ਦਿੰਦੀਆਂ ਹਨ। ਏਥੋਂ ਤਕ ਕਿ ਆਪ ਜੀ ਉਸ ਸ਼ਾਸਕ ਅਤੇ ਪੁਜਾਰੀ ਵਰਗ ਪ੍ਰਤੀ ਵੀ ਕੋਈ ਕੌੜੀ ਭਾਵਨਾ ਵਾਲਾ ਵਿਚਾਰ ਨਹੀਂ ਪ੍ਰਗਟਾਉਂਦੇ ਜਿਸ ਦੀਆਂ ਸੰਕੀਰਨ ਅਤੇ ਕੱਟੜਵਾਦੀ ਰੁਚੀਆਂ ਕਾਰਨ, ਜਨ-ਸਾਧਾਰਨ ਸੰਤਾਪ ਭੋਗ ਰਿਹਾ ਸੀ। ਏਹੋ ਕਾਰਨ ਹੈ ਕਿ ਪ੍ਰੇਮ-ਜੁਗਤ ਅਧੀਨ ਕਹੀ ਗਈ ਆਪ ਜੀ ਦੀ ਗੱਲ ਨੂੰ ਸਮੇਂ ਦੇ ਹਾਕਮ ਤੇ ਪੁਜਾਰੀ ਵਰਗ ਨੇ ਸੁਣਿਆ ਵੀ ਅਤੇ ਮੰਨਿਆ ਵੀ।

ਭਗਤ ਰਵਿਦਾਸ ਜੀ ਦੀ ਬਾਣੀ ਵਿਚਲਾ ਪ੍ਰਭੂ ਦੀ ਸਰਬ ਵਿਆਪਕਤਾ ਦੇ ਸਿਧਾਂਤ "ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ" ਨੇ ਮਾਨਵ ਚੇਤਨਾ ਵਿਚ ਇਹ ਗੱਲ ਦ੍ਰਿੜ੍ਹ ਕਰ ਦਿੱਤੀ ਕਿ ਹਰ ਮਾਨਵ, ਨਿਰਗੁਣ ਨਿਰਾਕਾਰ ਦੀ ਸ਼ਾਹਕਾਰ ਰਚਨਾ ਹੈ ਅਤੇ ਉਹ ਖ਼ੁਦ ਇਸ ਨੂੰ ਭੋਗ ਰਿਹਾ ਹੈ। ਇੱਕੋ ਇਕ ਪਰਮਾਤਮਾ ਹੀ ਸਭ ਦਾ ਰਚਨਹਾਰ, ਪਾਲਣਹਾਰ, ਬਖ਼ਸ਼ਨਹਾਰ ਅਤੇ ਮਾਰਨਹਾਰ ਹੈ। ਇਸ ਲਈ ਇਸ ਸੱਚਾਈ ਦੇ ਸਨਮੁਖ ਸੰਸਾਰ ਦਾ ਹਰ ਮਾਨਵ ਇਕ ਸਮਾਨ ਸਤਿਕਾਰ, ਅਧਿਕਾਰ ਤੇ ਪਿਆਰ ਦਾ ਪਾਤਰ ਹੈ। ਇਹ ਇਕ ਅਟੱਲ ਸੱਚਾਈ ਹੈ ਕਿ ਹਰੇਕ ਮਾਨਵ ਦੀ ਸ੍ਰੇਸ਼ਟਤਾ ਤੇ ਨੀਚਤਾ ਦਾ ਮਾਪਦੰਡ ਉਸ ਵੱਲੋਂ ਕੀਤੇ ਜਾਂਦੇ ਚੰਗੇ-ਮੰਦੇ ਕਰਮ ਹੁੰਦੇ ਹਨ, ਨਾ ਕਿ ਜਾਤ ਤੇ ਊਚ-ਨੀਚ। ਸਮੁੱਚੇ ਰੂਪ ਵਿਚ ਅਜੋਕੇ ਮਾਨਵ ਜੀਵਨ ਨੂੰ ਹਰ ਪੱਧਰ 'ਤੇ ਸੁਧਾਰਨ ਤੇ ਸ਼ਿੰਗਾਰਨ ਲਈ ਉਨ੍ਹਾਂ ਦੀ ਬਾਣੀ ਵਿੱਚੋਂ ਜੋ ਵਿਚਾਰ ਪ੍ਰਾਪਤ ਹੁੰਦੇ ਹਨ ਉਹ ਇਸ ਪ੍ਰਕਾਰ ਹਨ:

੧. **ਅਗਿਆਨ ਮਿਟਾ ਕੇ ਗਿਆਨ ਪ੍ਰਾਪਤ ਕਰਨਾ:** ਗਿਆਨ ਦੀ ਜੁਗਤ ਹੀ ਮਨੁੱਖ ਨੂੰ ਚੰਗੇ-ਮੰਦੇ ਦੀ ਸੋਝੀ ਪ੍ਰਦਾਨ ਕਰਦੀ ਹੈ:

-*ਉਪਜਿਓ ਗਿਆਨੁ ਹੂਆ ਪਰਗਾਸ ॥* (ਪੰਨਾ ੮੭੫)

੨. **ਹੰਕਾਰ-ਗ੍ਰਸਤ ਹੋਣ ਦੀ ਥਾਂ ਹਉਮੈਂ-ਮੁਕਤ ਹੋਣ ਦੀ ਪ੍ਰੇਰਨਾ:**

-*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥* (ਪੰਨਾ ੬੫੭)

-*ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥*(ਪੰਨਾ ੯੭੪)

੩. **ਨਫ਼ਰਤ ਦੀ ਥਾਂ ਪ੍ਰੇਮ-ਭਾਵਨਾ:** ਪ੍ਰੇਮ ਦੀ ਅਥਾਹ ਸ਼ਕਤੀ ਨੇ ਹੀ ਹੰਕਾਰੀਆਂ ਨੂੰ ਝੁਕਣ ਲਈ ਮਜ਼ਬੂਤ ਕਰ ਦਿੱਤਾ:

-*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥* (ਪੰਨਾ ੧੨੯੩)

ਆਪ ਜੀ ਦਾ ਵਿਸ਼ਵਾਸ ਹੈ ਕਿ ਪ੍ਰੇਮ ਦੇ ਬੰਧਨ ਵਿਚ ਹੀ ਪਰਮਾਤਮਾ ਬੱਝਦਾ ਹੈ:

*-ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥*
*ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥* (ਪੰਨਾ ੬੫੮)

੪. **ਸਤਿਸੰਗਤਿ ਦੀ ਮਹਾਨਤਾ:**

*ਸਤਿਸੰਗਤ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥* (ਪੰਨਾ ੪੮੬)

੫. **ਵਿਵਾਦ ਦੀ ਥਾਂ ਸੰਵਾਦ:** ਵੇਖਿਆ ਜਾਏ ਤਾਂ ਭਗਤ ਰਵਿਦਾਸ ਜੀ ਦਾ ਸਮੁੱਚਾ ਦਰਸ਼ਨ ਸੰਵਾਦ 'ਤੇ ਟਿਕਿਆ ਹੋਇਆ ਹੈ। ਏਥੋਂ ਤਕ ਕਿ ਪ੍ਰਭੂ ਨਾਲ ਗਿਲਾ ਪ੍ਰਗਟਾਉਣ ਸਮੇਂ ਵੀ ਸੰਵਾਦ ਸ਼ੈਲੀ ਹੀ ਵਰਤੀ ਗਈ ਹੈ ਕਿ:

*-ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥* (ਪੰਨਾ ੮੫੮)

ਫਰਕ ਵੀ ਕੀ ਹੈ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥* (ਪੰਨਾ ੯੩)

੬. **ਕਰਮ-ਕਾਂਡ ਦੀ ਥਾਂ ਸੱਚੀ ਪ੍ਰੀਤ:**

*-ਦੂਧੁ ਤ ਬਛਰੈ ਥਨਹੁ ਬਿਟਾਰਿਓ॥*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥* (ਪੰਨਾ ੫੨੫)

ਇਸ ਲਈ ਮੈਂ ਤਾਂ:

*-ਤਨੁ ਮਨੁ ਅਰਪਉ ਪੂਜ ਚਰਾਵਉ॥* (ਪੰਨਾ ੫੨੫)

੭. **ਹਰ ਖੇਤਰ ਵਿਚ ਕਾਰਜ ਕਰਨ ਦੀ ਸੁਤੰਤਰਤਾ ਅਤੇ ਕਿਰਤ ਕਰਨ ਦੀ ਪਿਰਤ:** ਆਪ ਜੀ ਨੇ ਖੁਦ ਦਸਾਂ ਨਹੁੰਆਂ ਦੀ ਕਿਰਤ ਕੀਤੀ ਅਤੇ ਕਿਰਤ ਕਰਨ ਦੀ ਪ੍ਰੇਰਨਾ ਦਿੱਤੀ:

*-ਬੇਗਮ ਪੁਰਾ ਸਹਰ ਕੋ ਨਾਉ॥* (ਪੰਨਾ ੩੪੫)

੮. **ਅਨੈਤਿਕਤਾ ਨਾਲ ਧਨ ਇਕੱਠਾ ਕਰਨ ਦਾ ਵਿਰੋਧ:**

*-ਸੰਪਤਿ ਬਿਪਤਿ ਪਟਲ ਮਾਇਆ ਧਨੁ॥*
*ਤਾ ਮਹਿ ਮਗਨ ਹੋਤ ਨ ਤੇਰੋ ਜਨੁ॥* (ਪੰਨਾ ੪੮੬)

੯. **ਨਸ਼ਿਆਂ ਤੇ ਨਿੰਦਾ ਦਾ ਵਿਰੋਧ:**

*-ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥*(ਪੰਨਾ ੧੨੯੩)
*-ਕਰੈ ਨਿੰਦ ਸਭ ਬਿਰਥਾ ਜਾਵੈ॥* (ਪੰਨਾ ੮੭੫)

ਇਸ ਲਈ ਵਿਸ਼ਵ ਪੱਧਰ 'ਤੇ ਵਾਪਰ ਰਹੀ ਅਜੋਕੀ ਵਿਸਫੋਟਕ ਸਥਿਤੀ ਵਿਚ ਸੁਧਾਰ ਲਿਆਉਣ ਲਈ ਭਗਤ ਰਵਿਦਾਸ ਜੀ ਦੇ ਜੀਵਨ-ਦਰਸ਼ਨ ਰਾਹੀਂ ਮਾਨਵ-ਸੋਚ ਵਿੱਚੋਂ ਨਿੱਜਵਾਦ, ਨਿੱਜਲਾਭ ਅਤੇ ਸੰਕੀਰਨਤਾ ਨੂੰ ਮਨਫ਼ੀ ਕਰ ਕੇ ਵਿਸ਼ਵ ਪੱਧਰ 'ਤੇ ਉਸਾਰੂ ਰੁਚੀਆਂ ਵਾਲੇ ਉਸ ਮਾਨਵ-ਸਮਾਜ ਦਾ ਨਿਰਮਾਣ ਕਰ ਸਕਦਾ ਹੈ, ਜਿਸ ਦੀ ਰੂਪ-ਰੇਖਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਰਵਿਦਾਸ ਜੀ ਦੇ "ਬੇਗਮ ਪੁਰਾ ਸਹਰ ਕੋ ਨਾਉ" ਵਾਲੇ ਸ਼ਬਦ ਵਿਚ ਉਲੀਕੀ ਗਈ ਹੈ। ■

# ਭਗਤ ਰਵਿਦਾਸ ਜੀ ਦੀ ਬਾਣੀ ਵਿਚ ਆਏ ਸਮਾਜਿਕ ਸਰੋਕਾਰ

*-ਪ੍ਰੋ. ਬ੍ਰਹਮਜਗਦੀਸ਼ ਸਿੰਘ**

ਭਗਤ ਰਵਿਦਾਸ ਜੀ ਭਗਤੀ ਮਾਰਗ ਦੀ ਅਦ੍ਵੈਤਵਾਦੀ ਪਰੰਪਰਾ ਨਾਲ ਸੰਬੰਧ ਰੱਖਦੇ ਸਨ। ਆਪ ਨਿਰਗੁਣ ਪਰਮਾਤਮਾ ਦੀ ਉਪਾਸਨਾ ਕਰਦੇ ਸਨ, ਪਰ ਭਗਤੀ ਮਾਰਗ ਨਾਲ ਜੁੜੇ ਹੋਏ ਕੁਝ ਹੋਰ ਮਹਾਨ ਸੰਤਾਂ ਅਤੇ ਭਗਤਾਂ ਵਾਂਗ ਆਪ ਨਿਰਗੁਣ ਅਤੇ ਸਰਗੁਣ ਵਿਚ ਕੋਈ ਸਪੱਸ਼ਟ ਵਿਭਾਜਨ-ਰੇਖਾ ਨਹੀਂ ਖਿੱਚਦੇ। ਨਿਰਗੁਣ ਪਰਮਾਤਮਾ ਦੇ ਪੂਜਕ ਹੋਣ ਦੇ ਬਾਵਜੂਦ ਰਹੱਸਵਾਦੀ ਖਿਣਾਂ ਵਿਚ, ਪ੍ਰਭੂ ਮਿਲਣ ਦੀ ਤੀਬਰ ਅਨੁਭੂਤੀ ਆਪ ਨੂੰ ਸਰਗੁਣ ਭਗਤੀ ਪਰੰਪਰਾ ਦੇ ਨੇੜੇ ਵੀ ਲੈ ਜਾਂਦੀ ਹੈ। ਇਸ ਤਰ੍ਹਾਂ ਆਪ ਪਰਮਾਤਮਾ ਦੇ ਨਿਰਗੁਣ ਅਤੇ ਸਰਗੁਣ ਦੋਹਾਂ ਰੂਪਾਂ ਦੇ ਦਰਮਿਆਨ ਇਕ ਸਤੁੰਲਨ ਦੀ ਸਿਰਜਣਾ ਕਰਦੇ ਨਜ਼ਰ ਆਉਂਦੇ ਹਨ।

੧. **ਅਦ੍ਵੈਤਵਾਦ**-ਭਗਤ ਰਵਿਦਾਸ ਜੀ ਦੀ ਬਾਣੀ ਵਿਚ ਭਗਤੀ-ਭਾਵਨਾ ਦਾ ਸੁਰ ਬਹੁਤ ਡੂੰਘਾ ਅਤੇ ਸ਼ਕਤੀਸ਼ਾਲੀ ਹੈ। ਰਹੱਸਵਾਦੀ ਛਿਣਾਂ ਵਿਚ ਆਪ ਪ੍ਰਭੂ ਨਾਲ ਸੰਵਾਦ ਦੀ ਸਥਿਤੀ ਬਣਾਈ ਰੱਖਦੇ ਹਨ। ਆਪ ਵਿਜੋਗ ਦੀ ਸਥਿਤੀ ਤੋਂ ਪਾਰ ਜਾ ਕੇ ਪ੍ਰਭੂ ਨਾਲ ਸਥਾਈ ਸੰਜੋਗ ਵਿਚ ਜੁੜੇ ਨਜ਼ਰ ਆਉਂਦੇ ਹਨ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥*
*ਕਨਕ ਕਟਿਕ ਜਲ ਤਰੰਗ ਜੈਸਾ ॥੧॥*
*ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥*
*ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥* (ਪੰਨਾ ੯੩)

੨. **ਵਿਕਾਰਾਂ ਦਾ ਤਿਆਗ/ਆਤਮ-ਸ਼ੁੱਧੀ**-ਭਗਤ ਰਵਿਦਾਸ ਜੀ ਦੀ ਬਾਣੀ ਵਿਚ ਆਉਣ ਵਾਲਾ ਇਕ ਹੋਰ ਵਿਸ਼ਾ ਵਿਕਾਰਾਂ ਦੇ ਤਿਆਗ ਨਾਲ ਜੁੜਿਆ ਹੋਇਆ ਹੈ। ਆਪ ਅਨੁਸਾਰ ਇਹ ਵਿਕਾਰ ਮਨ ਦੇ ਸ਼ੀਸ਼ੇ ਨੂੰ ਮਲੀਨ ਬਣਾ ਦਿੰਦੇ ਹਨ। ਇਸ ਕਾਰਨ ਪ੍ਰਭੂ ਦੀ ਹਕੀਕਤ ਅਨੁਭਵ ਨਹੀਂ ਹੁੰਦੀ। ਇਸ ਸਥਿਤੀ ਤੋਂ ਬਚਣ ਦਾ ਉਪਾਅ ਕੇਵਲ ਪ੍ਰੇਮਾ-ਭਗਤੀ ਵਿਚ ਹੀ ਮੌਜੂਦ ਹੈ। ਆਪ ਫੁਰਮਾਉਂਦੇ ਹਨ:

*ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥*
*ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥*
*ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥*
*ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥*
*ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥* (ਪੰਨਾ ੩੪੬)

**ਬ੍ਰਹਮ ਨਿਵਾਸ, ਹਰਿੰਦਰਾ ਨਗਰ, ਫਰੀਦਕੋਟ-੧੫੧੨੦੩; ਮੋ:+੯੧੯੮੭੬੦੫੨੧੩੬*

੩. **ਕਰਮ-ਕਾਂਡ ਦੀ ਨਿਹਫ਼ਲਤਾ**-ਭਗਤ ਰਵਿਦਾਸ ਜੀ ਤੀਰਥ-ਇਸ਼ਨਾਨ ਆਦਿਕ ਕਰਮ-ਕਾਂਡਾਂ ਨੂੰ ਕੋਈ ਮਹੱਤਵ ਨਹੀਂ ਦਿੰਦੇ। ਆਪ ਅਨੁਸਾਰ ਜੇ ਕੋਈ ਵਿਅਕਤੀ ਅਠਾਹਠ ਤੀਰਥਾਂ ਉੱਪਰ ਇਸ਼ਨਾਨ ਕਰ ਲੈਂਦਾ ਹੈ ਤਾਂ ਇਸ ਦਾ ਕੋਈ ਮਹੱਤਵ ਨਹੀਂ ਹੈ। ਇਸੇ ਤਰ੍ਹਾਂ ਭਾਵੇਂ ਕੋਈ ਛੇ ਤਰ੍ਹਾਂ ਦੇ ਸ੍ਰੇਸ਼ਠ ਕਰਮ ਕਰਨ ਵਾਲਾ ਹੋਵੇ, ਕਥਿਤ ਉੱਚੀ ਕੁਲ ਵਿਚ ਜਨਮਿਆ ਹੋਵੇ, ਪਰ ਜੇ ਉਹ ਪ੍ਰਭੂ ਦੀ ਭਗਤੀ ਨਹੀਂ ਕਰਦਾ ਤਾਂ ਉਸ ਨੂੰ ਨੀਚਾਂ ਤੋਂ ਹੀ ਨੀਚ ਸਮਝਣਾ ਚਾਹੀਦਾ ਹੈ। ਦੂਜੀ ਤਰਫ਼ ਭਾਵੇਂ ਕੋਈ ਅਖੌਤੀ ਨੀਚ ਕੁਲ ਵਿਚ ਪੈਦਾ ਹੋਇਆ ਹੋਵੇ, ਪਰ ਜੇ ਉਸ ਦਾ ਮਨ ਭਗਤੀ-ਭਾਵਨਾ ਵਿਚ ਭਿੱਜ ਗਿਆ ਹੈ ਤਾਂ ਉਸ ਦਾ ਉੱਧਾਰ ਹੋਣਾ ਨਿਸ਼ਚਿਤ ਹੈ। ਆਪ ਫੁਰਮਾਉਂਦੇ ਹਨ:

*ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥*
*ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥*
*ਰੇ ਚਿਤ ਚੇਤਿ ਚੇਤ ਅਚੇਤ ॥*
*ਕਾਹੇ ਨ ਬਾਲਮੀਕਹਿ ਦੇਖ ॥*
*ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ*
*ਭਗਤਿ ਬਿਸੇਖ ॥੧॥ ਰਹਾਉ ॥* (ਪੰਨਾ ੧੧੨੪)

੪. **ਜਾਤ-ਪਾਤ ਦਾ ਖੰਡਨ**-ਹੋਰ ਸੰਤਾਂ-ਭਗਤਾਂ ਦੀ ਤਰ੍ਹਾਂ ਭਗਤ ਰਵਿਦਾਸ ਜੀ ਵੀ ਜਾਤ-ਪਾਤ ਦੀ ਧਾਰਨਾ ਦਾ ਖੰਡਨ ਕਰਦੇ ਹਨ। ਬ੍ਰਾਹਮਣਵਾਦ ਦੇ ਵਿਰੋਧ ਵਿਚ ਉੱਠੀ ਭਗਤੀ ਲਹਿਰ ਉਨ੍ਹਾਂ ਸਾਰੇ ਸਰੋਕਾਰਾਂ ਨੂੰ ਰੱਦਦੀ ਹੈ, ਜੋ ਆਮ ਆਦਮੀ ਦਾ ਸ਼ੋਸ਼ਣ ਕਰਨ ਲਈ ਘੜੇ ਗਏ ਸਨ। ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਭਗਤ ਰਵਿਦਾਸ ਜੀ ਜਾਤ ਦੇ ਆਧਾਰ 'ਤੇ ਕਿਸੇ ਵਿਅਕਤੀ ਨੂੰ ਵੱਡਾ-ਛੋਟਾ ਸਮਝਣ ਵਾਲੀ ਧਾਰਨਾ ਦਾ ਵਿਰੋਧ ਕਰਦੇ ਹਨ। ਇਸ ਮੰਤਵ ਲਈ ਇਹ ਸਾਰੇ ਸੰਤ-ਭਗਤ ਘੋਸ਼ਿਤ ਕਰ ਦਿੰਦੇ ਹਨ ਕਿ ਮੈਂ ਨੀਵੀਂ ਜਾਤ ਨਾਲ ਸੰਬੰਧ ਰੱਖਦਾ ਹਾਂ, ਪਰ ਮੈਨੂੰ ਇਸ ਗੱਲ ਦਾ ਕੋਈ ਮਲਾਲ ਨਹੀਂ ਹੈ। ਮੈਂ ਪ੍ਰਭੂ ਦੀ ਭਗਤੀ ਦਾ ਸਦਕਾ ਉਸ ਦਾ ਕਿਰਪਾ-ਪਾਤਰ ਬਣ ਗਿਆ ਹਾਂ। ਮੇਰੀਆਂ ਸਭ ਇੱਛਾਵਾਂ ਪੂਰਨ ਹੋ ਗਈਆਂ ਹਨ। ਭਗਤ ਰਵਿਦਾਸ ਜੀ ਅਖੌਤੀ ਉੱਚ ਜਾਤੀਆਂ ਦੇ ਲੋਕਾਂ ਵੱਲੋਂ ਅਖੌਤੀ ਨਿਮਨ ਜਾਤੀਆਂ ਲਈ ਵਰਤੇ ਜਾਂਦੇ ਤ੍ਰਿਸਕਾਰਮਈ ਸ਼ਬਦਾਂ ਨੂੰ ਵੀ ਅਪਣਾ ਲੈਂਦੇ ਹਨ। ਇਸ ਤਰ੍ਹਾਂ ਆਪ ਬ੍ਰਾਹਮਣਵਾਦੀਆਂ ਤੋਂ ਜਾਤੀ-ਈਰਖਾ ਦਾ ਹਥਿਆਰ ਖੋਹ ਕੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਪਰਾਜਿਤ ਕਰ ਦਿੰਦੇ ਹਨ। ਇਸ ਪ੍ਰਸੰਗ ਵਿਚ ਆਪ ਦੇ ਕੁਝ ਫੁਰਮਾਨ ਹਨ:

*-ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥*
*ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ॥* (ਪੰਨਾ ੪੮੬)

*-ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥*
*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ*
(ਪੰਨਾ ੧੨੯੩)

੫. **ਮਾਇਆ ਦਾ ਤਿਆਗ**-ਭਗਤ ਰਵਿਦਾਸ ਜੀ ਮਾਇਆ ਨੂੰ ਮਨੁੱਖ ਲਈ ਸਭ ਤੋਂ ਵੱਡੀ ਚੁਣੌਤੀ ਮੰਨਦੇ ਹਨ। ਮਾਇਆ ਦੇ ਆਕਰਸ਼ਣ ਵਿਚ ਫਸ ਕੇ ਹੀ ਵਿਅਕਤੀ ਆਪਣੇ ਉਦੇਸ਼ ਨੂੰ ਭੁੱਲ ਜਾਂਦਾ ਹੈ ਅਤੇ ਆਪਣੀ ਮੰਜ਼ਿਲ ਤੋਂ ਭਟਕ ਜਾਂਦਾ ਹੈ। ਪ੍ਰਭੂ ਨੇ ਮਿੱਟੀ ਦਾ ਪੁਤਲਾ ਸਾਜਿਆ ਤਾਂ ਇਸ ਲਈ ਸੀ ਕਿ ਮਨੁੱਖਾ ਜੂਨੀ ਵਿਚ ਆ ਕੇ ਉਹ ਆਵਾਗਵਨ ਦੇ ਦੁਸ਼ਚੱਕਰ ਤੋਂ ਛੁਟਕਾਰਾ ਪਾ ਲਵੇ, ਪਰੰਤੂ ਬਚਪਨ ਤੋਂ ਹੀ ਮਾਇਆ ਉਸ ਦੀ ਮੁਕਤੀ ਦੇ ਸਾਰੇ ਰਾਹਾਂ ਨੂੰ ਮੱਲ ਕੇ ਖਲੋ ਜਾਂਦੀ ਹੈ। ਕਦੇ ਮਨੁੱਖ ਆਪਣੇ ਪਰਵਾਰ ਲਈ, ਕਦੇ ਧਨ-ਪਦਾਰਥ ਲਈ ਅਤੇ ਕਦੇ ਆਪਣੀ ਹਉਮੈਂ ਦੀ ਪੁਸ਼ਟੀ ਲਈ ਵਿਕਾਰਾਂ ਦਾ ਗ਼ੁਲਾਮ ਬਣ ਕੇ ਰਹਿ ਜਾਂਦਾ ਹੈ। ਉਹ ਦਿਨ-ਰਾਤ ਇਨ੍ਹਾਂ ਵਿਕਾਰਾਂ ਦੇ ਆਖੇ ਲੱਗ ਕੇ ਨੱਠਾ-ਭੱਜਾ ਫਿਰਦਾ ਹੈ। ਆਪਣੇ ਜਾਣੇ ਉਹ ਕੰਮ ਕਰਦਾ ਹੈ, ਫ਼ਰਜ਼ ਨਿਭਾਉਂਦਾ ਹੈ, ਪਰੰਤੂ ਅਸਲ ਵਿਚ ਉਹ ਮਾਇਆ ਦੇ ਹੱਥਾਂ ਵਿਚ ਕਠਪੁਤਲੀ ਬਣ ਕੇ ਆਪਣੇ ਲਕਸ਼ ਤੋਂ ਭਟਕ ਚੁੱਕਾ ਹੁੰਦਾ ਹੈ। ਅਜਿਹੇ ਮਾਇਆ ਅਧੀਨ ਮਨੁੱਖ ਦੀ ਦੀਨ-ਦਸ਼ਾ ਦਾ ਉਲੇਖ ਕਰਦੇ ਹੋਏ ਭਗਤ ਰਵਿਦਾਸ ਜੀ ਫੁਰਮਾਉਂਦੇ ਹਨ:

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ਰਹਾਉ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥*
*ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥*
*ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥*
*ਕਹਿ ਰਵਿਦਾਸ ਬਾਜੀ ਜਗੁ ਭਾਈ ॥*
*ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ ॥੩॥੬॥* (ਪੰਨਾ ੪੮੭)

੬. **ਬੇਗ਼ਮ ਪੁਰਾ ਦਾ ਸੰਕਲਪ**-ਭਗਤ ਰਵਿਦਾਸ ਜੀ ਦਾ ਬੇਗਮ ਪੁਰਾ ਦਾ ਸੰਕਲਪ ਉਨ੍ਹਾਂ ਦੀ ਸੱਭਿਆਚਾਰ- ਰਾਜਨੈਤਿਕ ਚੇਤਨਾ ਦਾ ਬੜਾ ਜ਼ੋਰਦਾਰ ਪ੍ਰਮਾਣ ਪੇਸ਼ ਕਰਦਾ ਹੈ। ਭਗਤ ਰਵਿਦਾਸ ਜੀ ਇਕ ਅਜਿਹੀ ਸਟੇਟ (ਰਾਜ) ਦਾ ਨਿਰਮਾਣ ਵੇਖਣਾ ਲੋਚਦੇ ਹਨ ਜਿੱਥੇ ਰਹਿਣ ਵਾਲੇ ਵਿਅਕਤੀ ਨੂੰ ਕੋਈ ਵੀ ਗ਼ਮ ਜਾਂ ਫ਼ਿਕਰ ਨਾ ਹੋਵੇ। ਕਿਸੇ ਨੂੰ ਕੋਈ ਦੁੱਖ ਨਾ ਹੋਵੇ, ਬੁਰੀ ਘਟਨਾ ਵਾਪਰ ਜਾਣ ਦਾ ਕੋਈ ਡਰ ਨਾ ਹੋਵੇ, ਟੈਕਸ ਦੇਣ ਦਾ ਕੋਈ ਭੈਅ ਨਾ ਹੋਵੇ ਅਤੇ ਨਾ ਹੀ ਧਨ-ਦੌਲਤ ਦੇ ਚੋਰੀ ਹੋਣ ਦਾ ਕੋਈ ਖ਼ਤਰਾ ਹੋਵੇ। ਉੱਥੇ ਸਾਰੇ ਮਨੁੱਖ ਬਰਾਬਰ ਸਮਝੇ ਜਾਂਦੇ ਹੋਣ ਅਤੇ ਕਿਸੇ ਨਾਲ ਕੋਈ ਦ੍ਵੈਤ-

ਭਾਵ ਨਾ ਹੁੰਦਾ ਹੋਵੇ। ਆਪ ਨਾ ਕੇਵਲ ਆਪਣੇ ਯੁੱਗ ਲਈ, ਬਲਕਿ ਹਰ ਯੁੱਗ ਲਈ ਇਕ ਮਾਨਵ ਹਿੱਤਕਾਰੀ ਅਤੇ ਕਲਿਆਣਕਾਰੀ ਰਾਜ ਦਾ ਸੰਕਲਪ ਪ੍ਰਸਤੁਤ ਕਰਦੇ ਹਨ:

*ਬੇਗਮ ਪੁਰਾ ਸਹਰ ਕੋ ਨਾਉ ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ ॥*
*ਨਾਂ ਤਸਵੀਸ ਖਿਰਾਜੁ ਨ ਮਾਲੁ ॥*
*ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ ॥*
*ਊਹਾਂ ਖੈਰਿ ਸਦਾ ਮੇਰੇ ਭਾਈ ॥੧॥ਰਹਾਉ ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ ॥*
*ਦੋਮ ਨ ਸੇਮ ਏਕ ਸੋ ਆਹੀ ॥*
*ਆਬਾਦਾਨੁ ਸਦਾ ਮਸਹੂਰ ॥*
*ਊਹਾਂ ਗਨੀ ਬਸਹਿ ਮਾਮੂਰ ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥*
*ਮਹਰਮ ਮਹਲ ਨ ਕੋ ਅਟਕਾਵੈ ॥*
*ਕਹਿ ਰਵਿਦਾਸ ਖਲਾਸ ਚਮਾਰਾ ॥*
*ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥* (ਪੰਨਾ ੩੪੫)

ਭਗਤ ਰਵਿਦਾਸ ਜੀ ਨੇ ਆਕਾਰ ਵਿਚ ਬਹੁਤੀ ਬਾਣੀ ਦੀ ਰਚਨਾ ਨਹੀਂ ਕੀਤੀ। ਪ੍ਰਮਾਣਿਕਤਾ ਦੀ ਦ੍ਰਿਸ਼ਟੀ ਤੋਂ ਕੇਵਲ ਉਹ ਬਾਣੀ ਹੈ, ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ। ਆਪ ਦੀ ਕੁੱਲ ਬਾਣੀ ੧੬ ਰਾਗਾਂ-- ਸਿਰੀ ਰਾਗ, ਗਉੜੀ, ਆਸਾ, ਗੂਜਰੀ, ਸੋਰਠਿ, ਧਨਾਸਰੀ, ਜੈਤਸਰੀ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਮਾਰੂ, ਕੇਦਾਰਾ, ਭੈਰਉ, ਬਸੰਤ ਅਤੇ ਮਲਾਰ ਵਿਚ ਰਚੀ ਗਈ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਬਿੰਬਾਂ, ਅਲੰਕਾਰਾਂ, ਰਸਾਂ ਅਤੇ ਪ੍ਰਤੀਕਾਂ ਦਾ ਬੜਾ ਪ੍ਰਭਾਵਸ਼ਾਲੀ ਪ੍ਰਯੋਗ ਹੋਇਆ ਹੈ। ਆਪ ਦੀ ਕਾਵਿ ਸ਼ੈਲੀ ਸੰਬੋਧਨਯੁਕਤ ਹੈ। ਵਧੇਰੇ ਕਰਕੇ ਇਸ ਵਿਚ ਸ੍ਵੈ-ਸੰਬੋਧਨ ਹੀ ਨਜ਼ਰ ਆਉਂਦਾ ਹੈ। ਆਪ ਦੀ ਬਾਣੀ ਇਕ ਤਰ੍ਹਾਂ ਦਾ ਬਿਨਤੀ (ਬੇਨਤੀ) ਕਾਵਿ ਹੈ, ਜਿਸ ਵਿਚ ਸਾਧਕ ਆਪਣੇ ਪ੍ਰਭੂ ਦੇ ਸਨਮੁਖ ਬੇਨਤੀਆਂ ਅਤੇ ਅਰਜ਼ੋਈਆਂ ਕਰਦਾ ਹੋਇਆ ਨਜ਼ਰ ਆਉਂਦਾ ਹੈ। ਭਗਤ ਰਵਿਦਾਸ ਜੀ ਆਪਣੀ (ਅਖੌਤੀ) ਨਿਮਨ ਜਾਤੀ, ਅਜਿਜ਼ ਅਵਸਥਾ, ਅਗਿਆਨਤਾ ਅਤੇ ਗੁਣਹੀਣਤਾ ਦਾ ਬਖਾਣ ਬਾਰ-ਬਾਰ ਕਰਦੇ ਹਨ ਅਤੇ ਪਰਮਾਤਮਾ ਨੂੰ ਬੇਨਤੀ ਕਰਦੇ ਹਨ ਕਿ ਉਨ੍ਹਾਂ ਨੂੰ ਆਪਣੀ ਸ਼ਰਨ ਵਿਚ ਲੈ ਲਵੇ।

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਕਈ ਤਰ੍ਹਾਂ ਦੀਆਂ ਕਾਵਿ-ਸ਼ੈਲੀਆਂ

ਰੂਪਮਾਨ ਹੋਈਆਂ ਹਨ। ਕਿਧਰੇ ਸੰਸਕ੍ਰਿਤ-ਪ੍ਰਧਾਨ ਸ਼ੈਲੀ, ਕਿਧਰੇ ਫ਼ਾਰਸੀ ਸ਼ਬਦਾਵਲੀ ਪ੍ਰਧਾਨ ਸ਼ੈਲੀ ਹੈ ਅਤੇ ਕਿਧਰੇ-ਕਿਧਰੇ ਪੰਜਾਬੀ ਦਾ ਰੰਗ ਵੀ ਦੇਖਿਆ ਜਾ ਸਕਦਾ ਹੈ, ਜਿਵੇਂ:

੧. **ਸੰਸਕ੍ਰਿਤ-ਪ੍ਰਧਾਨ ਸ਼ੈਲੀ:**

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ*
*ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥*
*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ*
*ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥* (ਪੰਨਾ ੬੯੪)

੨. **ਫ਼ਾਰਸੀ-ਪ੍ਰਧਾਨ ਸ਼ੈਲੀ:**

*ਕਾਇਮੁ ਦਾਇਮੁ ਸਦਾ ਪਾਤਿਸਾਹੀ ॥*
*ਦੋਮ ਨ ਸੇਮ ਏਕ ਸੋ ਆਹੀ ॥*
*ਆਬਾਦਾਨੁ ਸਦਾ ਮਸਹੂਰ ॥*
*ਊਹਾਂ ਗਨੀ ਬਸਹਿ ਮਾਮੂਰ ॥੨॥* (ਪੰਨਾ ੩੪੫)

੩. **ਪੰਜਾਬੀ ਰੰਗਣ ਵਾਲੀ ਸ਼ੈਲੀ:**

*ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥*
*ਜੇ ਓਹੁ ਦੁਆਦਸ ਸਿਲਾ ਪੂਜਾਵੈ ॥*
*ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ*
*ਸਭ ਬਿਰਥਾ ਜਾਵੈ ॥੧॥* (ਪੰਨਾ ੮੭੫)

੪. **ਬ੍ਰਜ-ਪ੍ਰਧਾਨ ਸ਼ੈਲੀ:**

*ਜਉ ਤੁਮ ਗਿਰਿਵਰ ਤਉ ਹਮ ਮੋਰਾ ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥*
*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥* (ਪੰਨਾ ੬੫੮)

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਅਨੁਭਵ ਦੀ ਉੱਚਤਾ ਅਤੇ ਦ੍ਰਿੜ੍ਹਤਾ ਹੈ, ਜਿਸ ਕਾਰਨ ਇਸ ਵਿਚ ਅਜਿਹਾ ਵੇਗ ਪੈਦਾ ਹੋ ਗਿਆ ਹੈ, ਜੋ ਜਗਿਆਸੂ ਦੀਆਂ ਤਮਾਮ ਸ਼ੰਕਾਵਾਂ ਅਤੇ ਦੁਬਿਧਾਵਾਂ ਨੂੰ ਆਪਣੇ ਨਾਲ ਵਹਾ ਕੇ ਲੈ ਜਾਂਦਾ ਹੈ। ਇਕ ਵਾਰ ਜਦੋਂ ਇਹ ਸ਼ੰਕਾਵਾਂ ਅਤੇ ਦੁਬਿਧਾਵਾਂ ਮਿਟ ਜਾਂਦੀਆਂ ਹਨ ਤਾਂ ਪਰਮ ਅਨੰਦ ਦੀ ਸਥਿਤੀ ਪੈਦਾ ਹੋ ਜਾਂਦੀ ਹੈ, ਜੋ ਆਤਮਾ ਅਤੇ ਪਰਮਾਤਮਾ ਵਿਚਲੀ ਦੂਰੀ ਨੂੰ ਸਮਾਪਤ ਕਰ ਕੇ ਇਨ੍ਹਾਂ ਦੋਹਾਂ ਨੂੰ ਇਕ ਸਥਾਈ ਸੰਜੋਗ ਵਿਚ ਬੰਨ੍ਹ ਦਿੰਦੀ ਹੈ। ■

# ਸ੍ਰੀ ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ

*-ਸਿਮਰਜੀਤ ਸਿੰਘ**

ਅੱਜਕਲ੍ਹ ਦੇਸ਼ ਪਾਕਿਸਤਾਨ ਦੇ ਸੂਬਾ ਪੰਜਾਬ ਦੇ ਜ਼ਿਲ੍ਹਾ ਸ਼ੇਖੂਪੁਰਾ ਦਾ ਪ੍ਰਸਿੱਧ ਨਗਰ ਹੈ 'ਨਨਕਾਣਾ ਸਾਹਿਬ'। ਪਹਿਲਾਂ ਇਸ ਨਗਰ ਨੂੰ 'ਤਲਵੰਡੀ ਰਾਏ ਭੋਇ ਕੀ' ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਇੱਥੇ ਹੀ ਹੋਇਆ। ਗੁਰੂ ਜੀ ਦੀ ਪਵਿੱਤਰ ਚਰਨ-ਛੋਹ ਸਦਕਾ ਹੀ ਇਸ ਨਗਰ ਨੂੰ 'ਨਨਕਾਣਾ ਸਾਹਿਬ' ਸਾਹਿਬ ਦੇ ਨਾਂ ਨਾਲ ਜਾਣਿਆ ਜਾਣ ਲੱਗਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਲੈਣ ਵਾਲੇ ਸਥਾਨ 'ਤੇ ਗੁਰਦੁਆਰਾ 'ਜਨਮ-ਸਥਾਨ' ਸੁਸ਼ੋਭਿਤ ਹੈ। ਇਸ ਤੋਂ ਇਲਾਵਾ ਇਸ ਨਗਰ ਵਿਚ ਗੁਰੂ ਜੀ ਨਾਲ ਸੰਬੰਧਿਤ ਹੋਰ ਵੀ ਗੁਰਦੁਆਰਾ ਸਾਹਿਬਾਨ ਹਨ।

ਗੁਰਦੁਆਰਾ 'ਜਨਮ-ਸਥਾਨ' ਵਾਲੀ ਥਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਾਤਾ-ਪਿਤਾ ਦਾ ਨਿਵਾਸ ਸਥਾਨ ਸੀ। ਸਭ ਤੋਂ ਪਹਿਲਾਂ ਇਥੇ ਗੁਰੂ ਜੀ ਦੇ ਪੋਤਰੇ ਬਾਬਾ ਧਰਮਚੰਦ ਜੀ ਨੇ ਛੋਟੀ ਜਿਹੀ ਗੁਰੂ ਜੀ ਦੀ ਯਾਦ ਉਸਾਰੀ ਸੀ, ਜਿਸ ਨੂੰ 'ਕਾਲੂ ਦਾ ਕੋਠਾ' ਕਿਹਾ ਜਾਂਦਾ ਸੀ। ੧੬੧੩ ਈ: ਵਿਚ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨਨਕਾਣਾ ਸਾਹਿਬ ਆਗਮਨ ਨਾਲ ਇੱਥੇ ਯਾਦਗਾਰੀ ਸਥਾਨ ਸਥਾਪਿਤ ਹੋਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਸਥਾਨ ਦੀ ਸੇਵਾ-ਸੰਭਾਲ ਉਦਾਸੀ ਸੰਪਰਦਾ ਦੇ ਮੁਖੀ ਬਾਬਾ ਅਲਮਸਤ ਜੀ ਨੂੰ ਸੌਂਪੀ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਮੁਗ਼ਲ ਹਕੂਮਤ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਤਤਪਰ ਹੋ ਗਈ। ਇਸ ਸਮੇਂ ਦੌਰਾਨ ਸਿੱਖਾਂ ਦਾ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨਾ ਬਹੁਤ ਮੁਸ਼ਕਿਲ ਹੋ ਗਿਆ ਸੀ। ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਦਾ ਸਾਰਾ ਕੰਮ ਸੰਪ੍ਰਦਾਈ ਸਾਧੂਆਂ ਪਾਸ ਚਲਾ ਗਿਆ, ਜੋ ਆਪਣੀ ਮਰਜ਼ੀ ਦੀ ਮਰਯਾਦਾ ਬਣਾ ਲੈਂਦੇ ਸਨ। ਕੁਝ ਸਮਾਂ ਬਾਅਦ ਜਦੋਂ 'ਸਿੱਖ ਮਿਸਲਾਂ' ਦਾ ਸਮਾਂ ਆਇਆ ਤਾਂ ਸਿੱਖ ਕੁਝ ਸੰਭਲੇ ਅਤੇ ਇਨ੍ਹਾਂ ਨੇ ਆਪਣੀਆਂ ਰਿਆਸਤਾਂ ਕਾਇਮ ਕਰ ਲਈਆਂ। ਇਨ੍ਹਾਂ ਰਿਆਸਤਾਂ 'ਚੋਂ ਹੀ ਸਿੱਖ ਰਾਜ ਪੈਦਾ ਹੋਇਆ। ਸਿੱਖ ਰਾਜ ਦੇ ਸਮੇਂ ਗੁਰਦੁਆਰਾ ਸਾਹਿਬਾਨ ਦੀ ਉਸਾਰੀ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ। ਗੁਰਦੁਆਰਾ ਸਾਹਿਬਾਨ ਦੇ ਨਾਂ ਵੱਡੀਆਂ-ਵੱਡੀਆਂ ਜਾਗੀਰਾਂ ਲਗਵਾਈਆਂ ਗਈਆਂ। ਇਸ ਸਮੇਂ ਦੌਰਾਨ ਵੀ ਸਿੱਖ ਗੁਰਦੁਆਰਾ ਸਾਹਿਬਾਨ ਦੀ ਅੰਦਰਲੀ ਮਰਯਾਦਾ ਵੱਲ ਕੋਈ ਵਿਸ਼ੇਸ਼ ਧਿਆਨ ਨਾ ਦੇ ਸਕੇ ਅਤੇ ਪ੍ਰਬੰਧ ਪਹਿਲਾਂ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ।*

ਵਾਂਗ ਹੀ ਉਦਾਸੀ ਜਾਂ ਸੰਪ੍ਰਦਾਈ ਸਾਧੂਆਂ ਪਾਸ ਹੀ ਰਿਹਾ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੰਸ ਵਿੱਚੋਂ ਬਾਵਾ ਲਾਜਪਤ ਬੇਦੀ ੧੭ਵੀਂ ਸਦੀ ਦੇ ਅੱਧ ਵਿਚ ਸ੍ਰੀ ਨਨਕਾਣਾ ਸਾਹਿਬ ਪਹੁੰਚੇ। ਇਨ੍ਹਾਂ ਨੇ ਗੁਰਦੁਆਰਾ ਜਨਮ ਅਸਥਾਨ ਦੀ ਇਮਾਰਤ ਨੂੰ ਵੱਡੇ ਅਕਾਰ ਵਿਚ ਕਰਵਾਇਆ ਸੀ। ਇਸ ਤੋਂ ਬਾਅਦ ਗੁਰੂ ਸਾਹਿਬ ਜੀ ਦੀ ਯਾਦ ਵਿਚ ਹੋਰ ਵੀ ਗੁਰਦੁਆਰਾ ਸਾਹਿਬ ਤਾਮੀਰ ਹੋਏ। ਇਨ੍ਹਾਂ ਗੁਰਦੁਆਰਾ ਸਾਹਿਬਾਨ ਦੀ ਸਾਂਭ-ਸੰਭਾਲ ਇਕ ਉਦਾਸੀ ਸਾਧੂ ਰਾਮ ਕਰਦਾ ਰਿਹਾ। ਇਸ ਦੀ ਸਹਾਇਤਾ ਭਾਈ ਦੁਨੀ ਚੰਦ ਉਦਾਸੀ ਅਤੇ ਭਾਈ ਨੱਥਾ ਸਿੰਘ ਨਿਰਮਲਾ ਕਰਦੇ ਸਨ। ਇਨ੍ਹਾਂ ਸਾਧੂਆਂ ਦੀ ਔਲਾਦ ਹੀ ਇਕ ਦੂਜੇ ਤੋਂ ਬਾਅਦ ਇਨ੍ਹਾਂ ਸਥਾਨਾਂ ਦੀ ਸੇਵਾ-ਸੰਭਾਲ ਕਰਦੀ ਰਹੀ ਅਤੇ ਅੰਤ ਨੂੰ ਆਪਣੀ ਨਿੱਜੀ ਸੰਪਤੀ ਸਮਝਣ ਲੱਗ ਪਈ। ਬਾਬਾ ਸਾਹਿਬ ਸਿੰਘ 'ਬੇਦੀ' ਅਤੇ ਅਕਾਲੀ ਫੂਲਾ ਸਿੰਘ ਦੀ ਪ੍ਰੇਰਨਾ ਸਦਕਾ ਮਹਾਰਾਜਾ ਰਣਜੀਤ ਸਿੰਘ ਨੇ ਗੁਰਦੁਆਰਾ ਜਨਮ-ਸਥਾਨ, ਸ੍ਰੀ ਨਨਕਾਣਾ ਸਾਹਿਬ ਦੀ ਸੁੰਦਰ ਇਮਾਰਤ ਦਾ ਨਿਰਮਾਣ ਕਰਵਾਇਆ ਅਤੇ ਬਹੁਤ ਸਾਰੀ ਜਾਗੀਰ ਵੀ ਨਾਂ ਲਗਵਾਈ।

ਸੰਨ ੧੮੪੯ ਈ: ਵਿਚ ਪੰਜਾਬ 'ਤੇ ਅੰਗਰੇਜ਼ਾਂ ਦਾ ਰਾਜ ਹੋ ਗਿਆ। ਅੰਗਰੇਜ਼ਾਂ ਨੇ ਪੰਜਾਬ ਦਾ ਰਾਜ ਸਿੱਖਾਂ ਤੋਂ ਧੋਖੇ ਨਾਲ ਖੋਹਿਆ ਸੀ। ਪੰਜਾਬ 'ਤੇ ਕਬਜ਼ਾ ਕਰਨ ਲਈ ਅੰਗਰੇਜ਼ਾਂ ਨੇ ਸਿੱਖਾਂ ਨਾਲ ਜੋ ਲੜਾਈਆਂ ਲੜੀਆਂ ਉਸ ਵਿਚ ਸਿੱਖਾਂ ਨੇ ਅੰਗਰੇਜ਼ਾਂ ਨੂੰ ਨੱਕੀਂ ਚਣੇ ਚਬਾ ਦਿੱਤੇ ਸਨ। ਜਦੋਂ ਅੰਗਰੇਜ਼ਾਂ ਨੇ ੧੭੬੫ ਈ: ਵਿਚ ਬੰਗਾਲ 'ਤੇ ਕਬਜ਼ਾ ਕੀਤਾ ਸੀ ਉਦੋਂ ਤੋਂ ਹੀ ਉਹ ਸਿੱਖਾਂ ਦੀ ਬਹਾਦਰੀ ਦੇ ਕਾਰਨਾਮੇ ਸੁਣਦੇ ਆ ਰਹੇ ਸਨ। ਅਹਿਮਦਸ਼ਾਹ ਅਬਦਾਲੀ ਦੇ ੧੭੬੧ ਈ: ਵਿਚ ਭਾਰਤ 'ਤੇ ਕੀਤੇ ਹਮਲੇ ਸਮੇਂ ਉਸ ਦੀ ਮੁੱਠਭੇੜ ਮਰਾਠਿਆਂ ਨਾਲ ਹੋਈ। ਮਰਾਠਿਆਂ ਨੂੰ ਪਾਣੀਪਤ ਦੀ ਲੜਾਈ ਵਿਚ ਲੱਕ-ਤੋੜਵੀਂ ਹਾਰ ਹੋਈ। ਇਸ ਉਪਰੰਤ ਸਿੱਖਾਂ ਨੇ ਆਪਣੀਆਂ ਜਾਨਾਂ ਹੂਲ ਕੇ ਅਫਗਾਨਾਂ ਤੋਂ ਦੇਸ਼ ਨੂੰ ਅਜ਼ਾਦ ਕਰਵਾਇਆ। ਫੋਰਟ ਵਿਲਿਅਮ ਕਲਕੱਤੇ ਵਿਚ ਸਿੱਖਾਂ ਦੀ ਬਹਾਦਰੀ ਦਾ ਗੌਰ ਨਾਲ ਮੂਲਾਂਕਣ ਕਰ ਰਿਹਾ ਸੀ। ਸਿੱਖਾਂ ਦੀ ਵਧ ਰਹੀ ਸ਼ਕਤੀ ਅੰਗਰੇਜ਼ਾਂ ਲਈ ਚਿੰਤਾ ਬਣੀ ਹੋਈ ਸੀ। ਅੰਗਰੇਜ਼ਾਂ ਨੂੰ ਇਸ ਗੱਲ ਦਾ ਗਿਆਨ ਹੋ ਗਿਆ ਸੀ ਕਿ ਜੇਕਰ ਉੱਤਰ-ਪੱਛਮ ਇਲਾਕੇ ਵਿਚ ਉਨ੍ਹਾਂ ਨੂੰ ਕੋਈ ਚੁਣੌਤੀ ਦੇਵੇਗਾ, ਤਾਂ ਉਹ ਸਿੱਖ ਹਨ। ਅੰਗਰੇਜ਼ਾਂ ਨੇ ਆਪਣੇ ਸਾਰੇ ਸੂਤਰਾਂ ਤੋਂ ਪਤਾ ਕਰ ਕੇ ਇਹ ਅੰਦਾਜ਼ਾ ਲਗਾ ਲਿਆ ਸੀ ਕਿ ਸਿੱਖ ਗ਼ੁਲਾਮ ਰਹਿਣ ਵਾਲੀ ਕੌਮ ਨਹੀਂ ਹੈ। ਇਨ੍ਹਾਂ ਦਾ ਪ੍ਰੇਰਨਾ-ਸ੍ਰੋਤ ਅਤੇ ਜਾਗ੍ਰਤੀ ਦਾ ਕੇਂਦਰ ਗੁਰਦੁਆਰਾ ਸਾਹਿਬਾਨ ਹਨ। ਅੰਗਰੇਜ਼ਾਂ ਨੇ ਸਿੱਖਾਂ ਨੂੰ ਕਮਜ਼ੋਰ ਕਰਨ ਲਈ ਗੁਰਦੁਆਰਾ ਸਾਹਿਬਾਨ ਵਿਚ ਘੁਸਪੈਠ ਕਰਨ ਦੀ ਸੋਚੀ ਅਤੇ ਇਸ ਮੰਤਵ ਲਈ ਉਨ੍ਹਾਂ ਨੇ ਮਹੰਤਾਂ ਨੂੰ ਆਪਣੇ ਹੱਕ ਵਿਚ ਕਰ ਕੇ ਸਿੱਖਾਂ ਵਿਰੁੱਧ ਭੜਕਾਉਣਾ ਸ਼ੁਰੂ ਕਰ ਦਿੱਤਾ। ਮਹੰਤਾਂ ਨੂੰ ਭ੍ਰਿਸ਼ਟ

ਕਰਨ ਲਈ ਹਰ ਤਰ੍ਹਾਂ ਦੀ ਸਰਕਾਰੀ ਸਹਾਇਤਾ ਦਿੱਤੀ ਜਾਂਦੀ ਸੀ। ਅੰਗਰੇਜ਼ਾਂ ਨੇ ਮਹੰਤਾਂ ਨੂੰ ਆਪਣੇ ਮਤਲਬ ਲਈ ਵਰਤਣਾ ਸ਼ੁਰੂ ਕਰ ਦਿੱਤਾ ਸੀ। ੧੮੪੭ ਈ: ਵਿਚ ਅੰਗਰੇਜ਼ ਸਰਕਾਰ ਨੇ ਲਾਹੌਰ ਸਰਕਾਰ ਵੱਲੋਂ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੂੰ ਕੜਾਹ ਪ੍ਰਸ਼ਾਦ ਲਈ ਨਿਯਤ ਕੀਤੀ ੧੧ ਰੁਪਏ ਰੋਜ਼ਾਨਾ ਦੀ ਰਾਸ਼ੀ ਨੂੰ ਘਟਾ ਕੇ ੩ ਰੁਪਏ ਕਰ ਦਿੱਤਾ। ਜਲੰਧਰ-ਦੁਆਬ ਦੇ ਕਮਿਸ਼ਨਰ ਜਹਾਨ ਲਾਰੈਂਸ ਨੇ ਸ੍ਰੀ ਦਰਬਾਰ ਸਾਹਿਬ ਦੇ ਨਾਂ ਜੋ ਜਾਗੀਰਾਂ ਸਨ, ਉਨ੍ਹਾਂ ਦਾ ਸਰਵੇ ਕਰਵਾਇਆ। ਗ੍ਰੰਥੀ ਮੱਖਣ ਸਿੰਘ ੧੮੩੨ ਈ: ਤੋਂ ਸ੍ਰੀ ਦਰਬਾਰ ਸਾਹਿਬ ਵਿਖੇ ਸੇਵਾ ਨਿਭਾਉਂਦਾ ਆ ਰਿਹਾ ਸੀ। ਅੰਗਰੇਜ਼ਾਂ ਨੇ ਉਸ ਨੂੰ ਆਪਣੇ ਵੱਲ ਕਰਨ ਲਈ ਸ੍ਰੀ ਅੰਮ੍ਰਿਤਸਰ ਨੂੰ ਛੱਡ ਕੇ ਸ੍ਰੀ ਦਰਬਾਰ ਸਾਹਿਬ ਸਾਹਿਬ ਦੀਆਂ ਸਾਰੀਆਂ ਜਾਗੀਰਾਂ ਤਾ-ਉਮਰ ਉਸ ਦੇ ਨਿੱਜੀ ਨਾਂ 'ਤੇ ਕਰ ਦਿੱਤੀਆਂ। ੧੮੪੮ ਈ: ਵਿਚ ਸ. ਜੋਧ ਸਿੰਘ, ਜੋ ਡੇਰਾ ਬਾਬਾ ਨਾਨਕ ਵਿਖੇ ਨਾਇਬ ਅਦਾਲਤੀ ਅਤੇ ਅੰਗਰੇਜ਼-ਪ੍ਰਸਤ ਸੀ, ਦੀ ਬਦਲੀ ਸ੍ਰੀ ਅੰਮ੍ਰਿਤਸਰ ਵਿਖੇ ਕਰ ਦਿੱਤੀ ਗਈ। ਬਾਬਾ ਲਛਮਣ ਸਿੰਘ ਦਾ ਪ੍ਰਬੰਧ ਠੀਕ ਨਾ ਹੋਣ ਦਾ ਦੋਸ਼ ਲਾ ਕੇ ਇਨ੍ਹਾਂ ਦੀ ਛੁੱਟੀ ਕਰ ਦਿੱਤੀ ਗਈ। ਇਨ੍ਹਾਂ ਦੀ ਜਗ੍ਹਾ ਸ. ਜੋਧ ਸਿੰਘ ਨੂੰ ਨਿਯੁਕਤ ਕਰ ਦਿੱਤਾ ਗਿਆ। ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦਾ ਸਰਬਰਾਹ ਅੰਗਰੇਜ਼ਾਂ ਨੇ ਆਪਣੀ ਮਰਜ਼ੀ ਨਾਲ ਨਿਯੁਕਤ ਕਰਨਾ ਸ਼ੁਰੂ ਕਰ ਦਿੱਤਾ ਸੀ, ਜੋ ਆਮ ਕਰਕੇ ਸਰਕਾਰੀ ਆਦਮੀ ਹੁੰਦਾ ਸੀ। ਸੰਨ ੧੮੭੨ ਈ: ਵਿਚ ਅੰਗਰੇਜ਼ਾਂ ਨੇ ਇਨ੍ਹਾਂ ਮਹੰਤਾਂ ਨੂੰ ਅਜ਼ਾਦੀ ਘੁਲਾਟੀਏ ਬਾਬਾ ਰਾਮ ਸਿੰਘ ਜੀ ਭੈਣੀ ਸਾਹਿਬ ਵਾਲਿਆਂ ਵਿਰੁੱਧ ਵਰਤਿਆ। ੧੮੪੯ ਈ: ਵਿਚ ੩੦ ਮਾਰਚ ਨੂੰ ਜਦੋਂ ਅੰਗਰੇਜ਼ਾਂ ਨੇ ਪੂਰੀ ਤਰ੍ਹਾਂ ਸਿੱਖ ਰਾਜ 'ਤੇ ਕਬਜ਼ਾ ਕਰ ਲਿਆ ਤਾਂ ਇਨ੍ਹਾਂ ਅੰਗਰੇਜ਼-ਪ੍ਰਸਤਾਂ ਤੋਂ ਹੀ ਸ੍ਰੀ ਦਰਬਾਰ ਸਾਹਿਬ ਵਿਖੇ ਦੀਪਮਾਲਾ ਕਰਵਾਈ ਗਈ। ਸੰਨ ੧੯੧੪-੧੫ ਈ: ਵਿਚ ਅਮਰੀਕਨ ਅਤੇ ਕਨੈਡੀਅਨ ਸਿੱਖਾਂ ਦੇ ਵਿਰੁੱਧ ਸਰਬਰਾਹ ਅਰੂੜ ਸਿੰਘ ਨੂੰ ਵਰਤਿਆ ਗਿਆ। ਸੰਨ ੧੯੧੯ ਈ: ਵਿਚ ਨਿਹੱਥੇ ਭਾਰਤੀਆਂ ਨੂੰ ਜਲ੍ਹਿਆਂ ਵਾਲੇ ਬਾਗ ਵਿਚ ਮਸ਼ੀਨ-ਗੰਨਾਂ ਦੀਆਂ ਗੋਲੀਆਂ ਨਾਲ ਭੁੰਨਣ ਵਾਲੇ ਜਨਰਲ ਡਾਇਰ ਨੂੰ ਅੰਗਰੇਜ਼ਾਂ ਵੱਲੋਂ ਇਨ੍ਹਾਂ ਸਰਬਰਾਹਾਂ ਤੋਂ ਹੀ ਸਿਰੋਪਾ ਦਵਾਇਆ ਗਿਆ ਸੀ। ਇਸ ਤਰ੍ਹਾਂ ਅੰਗਰੇਜ਼ਾਂ ਦੀ ਸ਼ਹਿ 'ਤੇ ਮਹੰਤ ਆਪਣੀ ਸੇਵਾ-ਭਾਵਨਾ ਨੂੰ ਭੁਲਾ ਕੇ ਗੁਰਦੁਆਰਾ ਸਾਹਿਬਾਨ ਦੀਆਂ ਜਾਇਦਾਦਾਂ ਦੇ ਮਾਲਕ ਖ਼ੁਦ ਨੂੰ ਸਮਝਣ ਲੱਗ ਪਏ। ਗੁਰਦੁਆਰਾ ਰਕਾਬ ਗੰਜ ਸਾਹਿਬ, ਦਿੱਲੀ ਦੇ ਮਹੰਤ ਨੇ ਸਿੱਖ ਸੰਗਤ ਨੂੰ ਪੁੱਛੇ ਵਗੈਰ ਹੀ ਗੁਰਦੁਆਰਾ ਸਾਹਿਬ ਦੀ ਜ਼ਮੀਨ ਸਰਕਾਰ ਨੂੰ ਵੇਚ ਦਿੱਤੀ। ਗੁਰਦੁਆਰਾ ਬਾਬਾ ਫੂਲਾ ਸਿੰਘ ਦੇ ਮਹੰਤ ਹਰਨਾਮ ਸਿੰਘ ਨੇ ਗੁਰਦੁਆਰਾ ਸਾਹਿਬ ਦੀ ਜ਼ਮੀਨ ਵੇਚ ਦਿੱਤੀ। ਸ੍ਰੀ ਦਰਬਾਰ ਸਾਹਿਬ, ਤਰਨਤਾਰਨ ਸਾਹਿਬ ਦੇ ਮਹੰਤਾਂ ਨੇ ਗੁਰਦੁਆਰਾ ਸਾਹਿਬ ਦਾ ਬੁੰਗਾ ਪਾਦਰੀਆਂ ਨੂੰ ਵੇਚ ਦਿੱਤਾ। ਇਹ ਮਹੰਤ ਹਰ ਤਰ੍ਹਾਂ ਦਾ ਨਸ਼ਾ ਅਤੇ

*ਪੌਛਤਿ ਈਛਨ ਸ੍ਰਛਾਂਨਨ ਛਬਿ। ਛਕੀ ਮੋਹ ਮੈਂ ਪਿਖਿ ਜਨਨੀ ਤਬ।*
*ਪਸਚਾਤਾਪ ਕਰਤਿ ਚਿਤ ਮਾਂਹੀ। -ਹਮਰੇ ਸਦਨ ਏਕ ਸੁਤ ਆਹੀ॥੩੧॥*
*ਬਾਲ ਬੈਸ ਇਹ ਆਪਨ ਪਰ ਕੋ। ਹਾਨ ਲਾਭ ਨਹਿਂ ਜਾਨਹਿ ਘਰ ਕੋ।*
*ਵਡੋ ਹੋਇ ਸਮਝਹਿ ਸਭਿ ਰੀਤੀ। ਅਬ ਡਰਪਾਵਨ ਕੀ ਨਹਿਂ ਨੀਤੀ॥੩੨॥*

ਮਾਤਾ ਤ੍ਰਿਪਤਾ ਜੀ ਦਾ ਆਪਣੇ ਲਾਡਲੇ ਸਪੁੱਤਰ ਨਾਲ ਪਿਆਰ ਜਤਾਉਣ ਦਾ ਇਕ ਹੋਰ ਰੂਪ ਸਾਡੇ ਸਾਹਮਣੇ ਇਸ ਤਰ੍ਹਾਂ ਵੀ ਆਉਂਦਾ ਹੈ ਕਿ ਜਦ ਸ੍ਰੀ ਗੁਰੂ ਨਾਨਕ ਸਾਹਿਬ ਜੀ ਪਿਤਾ ਮਹਿਤਾ ਕਾਲੂ ਜੀ ਦੇ ਕਹਿਣ 'ਤੇ ਪਸ਼ੂ ਚਰਾਉਣ ਬਾਹਰ ਖੇਤਾਂ ਵਿਚ ਜਾਂਦੇ ਹਨ ਤਾਂ ਮਾਂ ਆਪਣੇ ਲਾਡਲੇ ਸਪੁੱਤਰ ਤੋਂ ਬਲਿਹਾਰੀ ਜਾਂਦੀ ਹੈ, ਉਸ ਨੂੰ ਆਪਣੀ ਗੋਦ ਵਿਚ ਬਿਠਾ ਕੇ ਲਾਡ ਲਡਾਉਂਦੀ ਹੋਈ, ਉਸ ਦੇ ਮੁਖੜੇ ਤੋਂ ਧੂੜ-ਪਸੀਨਾ ਆਦਿ ਸਾਫ ਕਰਦੀ ਹੋਈ ਮਮਤਾ ਵੱਸ ਹੋ ਕੇ ਕਹਿੰਦੀ ਹੈ ਕਿ ਉਹ ਬਾਹਰ ਖੇਤਾਂ ਵਿਚ ਨਾ ਜਾਇਆ ਕਰੇ ਬਲਕਿ ਉਸ ਦੀਆਂ ਨਜ਼ਰਾਂ ਸਾਹਮਣੇ ਹੀ ਰਿਹਾ ਕਰੇ:

*ਅੰਕ ਬਸਾਇ ਮਾਤ ਬਲ ਜਾਈ। ਬਦਨ ਪੌਛ ਦੇਖਹਿ ਹਿਤ ਲਾਈ।*
*ਕਰਤਿ ਦੁਲਾਰਸੰਗ ਪ੍ਰਿਯਬਾਨੀ। "ਤਾਤ ਨ ਕੀਜੈ ਅਬ ਬਨ ਜਾਨੀ॥੫੨॥*

ਸ੍ਰੀ ਗੁਰੂ ਨਾਨਕ ਸਾਹਿਬ ਕੁਝ ਵੱਡੇ ਹੋਏ ਤਾਂ ਉਹ ਇਕੱਲੇ ਘਰ ਵਿਚ ਲੇਟੇ ਰਹਿੰਦੇ ਜਾਂ ਸੰਤਾਂ-ਮਹਾਂਪੁਰਖਾਂ ਦੀ ਆਮਦ ਹੋਣ 'ਤੇ ਉਨ੍ਹਾਂ ਨਾਲ ਵਿਚਾਰ-ਵਟਾਂਦਰਾ ਕਰਦੇ ਰਹਿੰਦੇ। ਇੱਥੋਂ ਤਕ ਕਿ ਹੁਣ ਉਹ ਆਪਣੇ ਬਚਪਨ ਦੇ ਬੇਲੀਆਂ/ਮਿੱਤਰਾਂ ਨਾਲ ਘੱਟ ਹੀ ਮਿਲਦੇ। ਮਾਤਾ ਤ੍ਰਿਪਤਾ ਜੀ ਨੂੰ ਉਨ੍ਹਾਂ ਦੀ ਫਿਕਰ ਹੋਣੀ ਸ਼ੁਰੂ ਹੋ ਗਈ ਕਿ ਕਿਤੇ ਉਨ੍ਹਾਂ ਦੇ ਲਾਡਲੇ ਸਪੁੱਤਰ ਨੂੰ ਕੋਈ ਰੋਗ ਤਾਂ ਨਹੀਂ ਲੱਗ ਗਿਆ। ਉਸ ਵਕਤ ਮਾਤਾ ਜੀ ਗੁਰੂ ਸਾਹਿਬ ਨੂੰ ਫਕੀਰਾਂ ਦੀ ਸੰਗਤ ਦਾ ਤਿਆਗ ਕਰ ਦੁਨਿਆਵੀ ਕੰਮ-ਕਾਰ ਕਰਨ ਲਈ ਪ੍ਰੇਰਿਤ ਕਰਦੇ। ਮਾਂ ਨੂੰ ਸੰਤਾਨ ਦੀ ਸਭ ਤੋਂ ਵੱਧ ਚਿੰਤਾ ਹੁੰਦੀ ਹੈ, ਇਸ ਲਈ ਜਦ ਮਾਤਾ ਤ੍ਰਿਪਤਾ ਜੀ ਕੋਲੋਂ ਸਪੁੱਤਰ ਦੀ ਇਹ ਹਾਲਤ ਬਰਦਾਸ਼ਤ ਨਾ ਹੋਈ ਤਾਂ ਉਨ੍ਹਾਂ ਨੇ ਹਰਿਦਾਸ ਵੈਦ ਨੂੰ ਘਰ ਬੁਲਾ ਲਿਆ। ਵੈਦ ਗੁਰੂ ਸਾਹਿਬ ਦੀ ਨਬਜ਼ ਰਾਹੀਂ ਰੋਗ ਲਭਦਾ ਰਿਹਾ, ਪਰ ਗੁਰੂ ਸਾਹਿਬ ਦੀ ਅਧਿਆਤਮਿਕ ਅਵਸਥਾ ਸਧਾਰਨ ਵੈਦ ਦੀ ਸਮਝ 'ਚ ਆਉਣ ਵਾਲੀ ਨਹੀਂ ਸੀ।

ਇਕ ਵਾਰ ਮਹਿਤਾ ਕਾਲੂ ਜੀ ਨੇ ੨੦ ਰੁਪਏ ਦੇ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵਪਾਰ ਕਰਨ ਲਈ ਭੇਜਿਆ। ਗੁਰੂ ਜੀ ਉਨ੍ਹਾਂ ਪੈਸਿਆਂ ਨਾਲ ਭੁੱਖੇ ਸਾਧੂਆਂ ਨੂੰ ਪਰਸ਼ਾਦਾ ਛਕਾ ਕੇ, 'ਸੱਚਾ ਸੌਦਾ' ਕਰ ਕੇ ਪਿੰਡੋਂ ਬਾਹਰ ਜਾ ਬਿਰਾਜੇ। ਮਹਿਤਾ ਕਾਲੂ ਜੀ ਦਾ ਉਸ ਸਮੇਂ ਕ੍ਰੋਧ ਵਿਚ ਆਉਣਾ ਸੁਭਾਵਿਕ ਸੀ, ਪਰ ਮਾਤਾ ਤ੍ਰਿਪਤਾ ਜੀ ਨੇ ਆਪਣੀ ਮਮਤਾ ਨਾਲ ਜਿਸ ਤਰ੍ਹਾਂ ਗੁਰੂ ਜੀ ਨੂੰ ਪਿਤਾ ਜੀ ਦੇ ਕ੍ਰੋਧ ਤੋਂ ਬਚਾਇਆ, ਉਹ ਵੀ ਮਾਤਾ ਤ੍ਰਿਪਤਾ ਜੀ ਦੀ ਪ੍ਰਤਿਭਾ ਦੀ ਵਿਲੱਖਣ ਪਹਿਚਾਣ ਸੀ। ਜਿੱਥੇ ਉਹ ਆਪ ਆਪਣੇ ਪੁੱਤਰ ਨੂੰ ਮਹਿਤਾ ਕਾਲੂ ਜੀ ਦੇ ਗੁੱਸੇ ਤੋਂ ਬਚਾਉਣ ਦੀਆਂ ਕੋਸ਼ਿਸ਼ਾਂ ਕਰਦੇ ਹਨ, ਉੱਥੇ ਉਹ ਆਪਣੀ ਸਪੁੱਤਰੀ ਬੀਬੀ ਨਾਨਕੀ ਜੀ ਨੂੰ ਅਤੇ ਹੋਰ ਘਰੇਲੂ

ਨੌਕਰਾਂ ਨੂੰ ਮਹਿਤਾ ਕਾਲੂ ਜੀ ਦੇ ਮਗਰ ਭੇਜਦੇ ਹਨ ਤਾਂ ਜੋ ਉਹ ਗੁਰੂ ਨਾਨਕ ਸਾਹਿਬ ਜੀ ਨੂੰ ਮਹਿਤਾ ਕਾਲੂ ਜੀ ਦੇ ਗੁੱਸੇ ਤੋਂ ਬਚਾ ਸਕਣ:

*ਤੁਰਤ ਤਬਹਿ ਤਨਿਯਾ ਕੋ ਭੇਜਾ। ਪਤਿ ਰਿਸ ਤੇ ਉਠਿ ਧਰਕ ਕਰੇਜਾ।*
*ਬਹੁਰੋ ਦਾਸੀ ਦਾਸ ਪਠਾਏ। ਹਿਤ ਬਿਲੋਕਨੇ ਲੋਕ ਸਿਧਾਏ॥੨੩॥*

ਮਾਤਾ ਤ੍ਰਿਪਤਾ ਜੀ ਅਤੇ ਮਹਿਤਾ ਕਾਲੂ ਜੀ ਦੀ ਸਪੁੱਤਰੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਬੀਬੀ ਨਾਨਕੀ ਜੀ ਨੂੰ ਰਾਇ ਬੁਲਾਰ ਵੀ ਆਪਣੀ ਪੁੱਤਰੀ ਸਮਾਨ ਸਮਝਦਾ ਸੀ, ਇਸ ਲਈ ਉਸ ਨੇ ਬੀਬੀ ਨਾਨਕੀ ਜੀ ਦਾ ਵਿਆਹ ਸੁਲਤਾਨਪੁਰ ਲੋਧੀ ਦੇ ਖੱਤਰੀ ਭਾਈ ਜੈ ਰਾਮ ਜੋ ਕਿ ਸੁਲਤਾਨਪੁਰ ਦੇ ਨਵਾਬ ਦੌਲਤ ਖਾਨ ਦਾ ਭਰੋਸੇਯੋਗ ਦੀਵਾਨ ਸੀ, ਨਾਲ ਕਰਵਾ ਦਿੱਤਾ:

*ਸੁਤਾ ਨਾਨਕੀ ਜੋ ਹੁਤੀ ਧਾਮ ਕਾਲੂ। ਗੁਨੰ ਖਾਨ ਮਾਨੋ ਸਰੂਪੰ ਬਿਸਾਲੂ।*
*ਸੁਤਾ ਕੇ ਸਮਾਨੰ ਲਖਯੋ ਤਾਂਹਿ ਰਾਈ। ਭਲੇ ਥਾਨ ਕੀਨੀ ਸੁਤਾ ਕੀ ਸਗਾਈ॥੨॥*

ਜਦੋਂ ਗੁਰੂ ਨਾਨਕ ਸਾਹਿਬ ਨੂੰ ਦੁਨਿਆਵੀ ਕੰਮ-ਕਾਰ ਸਿਖਾਉਣ ਦੀ ਕੋਸ਼ਿਸ਼ ਵਿਚ ਸੁਲਤਾਨਪੁਰ ਲੋਧੀ ਵਿਖੇ ਭੈਣ ਬੀਬੀ ਨਾਨਕੀ ਅਤੇ ਭਾਈਆ ਜੈਰਾਮ ਜੀ ਕੋਲ ਭੇਜਣ ਦਾ ਫੈਸਲਾ ਕੀਤਾ ਗਿਆ ਤਾਂ ਮਾਤਾ ਤ੍ਰਿਪਤਾ ਜੀ ਦੀ ਹਾਲਤ ਅਸਹਿ ਹੋ ਗਈ ਉਨ੍ਹਾਂ ਲਈ ਆਪਣੇ ਇਕਲੌਤੇ ਸਪੁੱਤਰ ਦਾ ਵਿਛੋੜਾ ਝੱਲਣਾ ਔਖਾ ਹੋ ਗਿਆ। ਉਨ੍ਹਾਂ ਨੇ ਭਰੀਆਂ ਅੱਖਾਂ ਨਾਲ ਗੁਰੂ ਨਾਨਕ ਸਾਹਿਬ ਨੂੰ ਵਿਦਾ ਕੀਤਾ:

*ਇਕੰ ਤਾਤ ਮੇਰੋ ਬਿਯੋਗੰ ਸੁ ਕੀਨੋ। ਨ ਦੈਵੰ ਸਹਾਰਯੋ ਨ ਦੇਖੰਨ ਦੀਨੋ-।*
*ਭਰੇ ਅੰਕ ਮੈਂ ਸੀਤ ਸ੍ਵਾਸੰ ਨਿਕਾਰੇ। ਬਢੀ ਪੀਰ ਮਾਨੋ ਹੁਵੈਂ ਪ੍ਰਾਨ ਨਯਾਰੇ॥੪੪॥*
*ਕਹੋ "ਤਾਤ! ਤੇਰੇ ਬਿਨਾ ਕੈਸ ਜੀਵੋਂ। ਸਹਯੋ ਜਾਇ ਨਾਂਹੀ ਬਿਖੈ ਘੋਰ ਪੀਵੋਂ।*
*ਕਿਆ ਮੈ ਨਿਹਾਰੋਂ ਸੁ ਪਾਛੈ ਇਕਾਕੀ। ਹੁਤੋ ਸੂਨ ਏਕੋ ਸਮੀਪੰ ਨ ਤਾਂਕੀ॥੪੫॥*

'ਤਵਾਰੀਖ ਗੁਰੂ ਖਾਲਸਾ' ਅਨੁਸਾਰ "ਬਾਬੇ ਜੀ ਦੇ ਖ਼ਰਚ ਖਰਾਇਤ ਕਰਨ ਤੋਂ ਯੱਦਪਿ ਮਹਿਤਾ ਜੀ ਤਾਂ ਹਮੇਸ਼ਾਂ ਕ੍ਰੋਧ ਹੀ ਕਰਦਾ ਰਹਿੰਦਾ ਪਰ ਮਾਤਾ ਤ੍ਰਿਪਤਾ ਜੀ ਤੇ ਭੈਣ ਨਾਨਕੀ ਜੀ ਬਾਬੇ ਦੀ ਬਹੁਤ ਸਹਾਇਤਾ ਰੱਖਦੀਆਂ।....ਓੜਕ ਰਾਇ ਨੇ ਰੋਜ਼ ਦਾ ਖਰਖਸਾ ਮੇਟਣ ਲਈ ਬਾਬੇ ਜੀ ਨੂੰ ਜੈਰਾਮ ਦੇ ਨਾਲ ਤੋਰਨ ਦੀ ਰਾਇ ਦਿੱਤੀ। ਸੋ ਕਾਲੂ ਚੰਦ ਨੇ ਖੁਸ਼ ਹੋ ਕੇ ਬਾਬੇ ਨੂੰ ਸੁਲਤਾਨਪੁਰ ਭੇਜ ਦਿੱਤਾ। ਤੁਰਨ ਸਮੇਂ ਜਦ ਮਾਤਾ ਤ੍ਰਿਪਤਾ ਜੀ ਨੂੰ ਬਾਬੇ ਮੱਥਾ ਟੇਕਿਆ ਤਾਂ ਮਾਤਾ ਨੇ ਬੁੱਕਲ ਵਿਚ ਲੈ ਕੇ ਪੁੱਤ੍ਰ ਦਾ ਮੂੰਹ ਮੱਥਾ ਚੁੰਮਿਆ ਅਤੇ ਨੇਤ੍ਰ ਭਰ ਕੇ ਆਖਿਆ, "ਪੁੱਤ੍ਰ ਮੈਨੂੰ ਤਾਂ ਤੇਰੇ ਨਾਲ ਹੀ ਜਹਾਨ ਵਸਦਾ ਹੈ। ਮੇਰਾ ਧਰਵਾਸ ਤੂੰ ਹੈਂ। ਤੈਨੂੰ ਵੇਖ ਕੇ ਨੇਤ੍ਰ ਠੰਡੇ ਰਹਿੰਦੇ ਹਨ। ਫੇਰ ਖਵਰੇ ਕਦੋਂ ਮਿਲਸੇਂ?"

'ਸ੍ਰੀ ਗੁਰ ਨਾਨਕ ਪ੍ਰਕਾਸ਼-ਪੂਰਬਾਰਧ' ਅਨੁਸਾਰ ਜਿਸ ਵੇਲੇ ਸੁਲਤਾਨਪੁਰ ਲੋਧੀ ਤੋਂ ਭੈਣ ਬੇਬੇ ਨਾਨਕੀ ਜੀ ਅਤੇ ਭਾਈਆ ਜੈਰਾਮ ਜੀ ਨੇ ਤਲਵੰਡੀ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਵਿਆਹ ਲਈ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਪੱਖੋਕੇ ਰੰਧਾਵਾ ਦੇ ਵਸਨੀਕ ਭਾਈ ਮੂਲੇ ਚੋਣੇ ਦੀ ਸਪੁੱਤਰੀ ਬੀਬੀ ਸੁਲੱਖਣੀ ਜੀ ਦੇ ਆਏ ਰਿਸ਼ਤੇ

ਬਾਰੇ ਸੁਨੇਹਾ ਭੇਜਿਆ ਤਾਂ ਮਾਤਾ ਤ੍ਰਿਪਤਾ ਜੀ ਦਾ ਮਨ ਬਹੁਤ ਹੀ ਖੁਸ਼ ਹੋਇਆ, ਉਨ੍ਹਾਂ ਨੂੰ ਇਸ ਤਰ੍ਹਾਂ ਲੱਗਿਆ ਜਿਵੇਂ ਉਨ੍ਹਾਂ ਨੂੰ ਦੁਨੀਆ ਭਰ ਦੀਆਂ ਖੁਸ਼ੀਆਂ ਮਿਲਣ ਜਾ ਰਹੀਆਂ ਹੋਣ, ਉਨ੍ਹਾਂ ਨੇ ਸੁਨੇਹਾ ਪਹੁੰਚਾਉਣ ਵਾਲੇ ਦਾ ਮਾਣ ਕਰਦਿਆਂ ਉਸ ਨੂੰ ਮਠਿਆਈਆਂ ਤੇ ਪੈਸੇ ਦਿੱਤੇ। ਘਰ ਵਿਚ ਨਗਰ ਦੀਆਂ ਸਾਰੀਆਂ ਇਸਤਰੀਆਂ ਬੁਲਾ ਕੇ ਖੁਸ਼ੀਆਂ ਮਨਾਈਆਂ:

*-ਤ੍ਰਿਪਤਾ ਗੁਰ ਮਾਤ ਸੁਨੀ ਜਬ ਬਾਤ ਰਿਦੈ ਹਰਖੀ ਜਿਉਂ ਨਵੌਨਿਧਿ ਪਾਈ।*
*ਕਰ ਮੈਂ ਮਿਸ਼ਟਾਨ ਲਏ ਨਿਕਸੀ ਕਿਯ ਤੁੰਡ ਅਲੰ ਜਿਨ ਸੁੱਧ ਬਤਾਈ।*
*-ਬਲਿਹਾਰਿ ਮੈਂ ਜਾਊ ਮੂਹੁਰਮੂਹੁ ਦਿਯ -ਕਾਰਿਖਕੰ ਪੰਚ, ਚੀਰ ਉਢਾਈ।*
*ਕੁਲਨਾਰਿ ਬੁਲਾਇ ਗਵਾਇ ਕੈ ਗੀਤਨਿ ਮੰਗਲ ਕੀਨ ਭਯੋ ਮਨ ਭਾਈ॥੬॥*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਆਹ ਸਮੇਂ ਮਾਤਾ ਤ੍ਰਿਪਤਾ ਜੀ ਨੇ ਜੋ ਵੀ ਰੀਤੀ-ਰਿਵਾਜ ਸਨ, ਉਹ ਸਾਰੇ ਹੀ ਬੜੇ ਚਾਵਾਂ ਨਾਲ ਪੂਰੇ ਕੀਤੇ:

*ਸ੍ਰੀ ਨਾਨਕ ਕੀ ਮਾਤ, ਕਰੀ ਰੀਤਿ ਜੇ ਬਯਾਹਕੀ।*
*ਮੰਗਲ ਸਦਨ ਸੁਹਾਤਿ, ਤੋਰਨ ਦਰ ਪਰ ਰਾਜਹੀ॥੭॥*
*ਨੱਗਰ ਕੀ ਨਾਰਿ ਸਭ ਲੀਨੀ ਹੈ ਹਕਾਰਿ, ਕੀਨੇ ਅੰਗਨ ਸਿੰਗਾਰ ਕੋ ਅਨੰਦ ਉਰ ਆਵਤੀ।...*

ਮਾਤਾ ਤ੍ਰਿਪਤਾ ਜੀ ਨੇ ਆਪਣੇ ਨੂੰਹ-ਪੁੱਤ ਤੋਂ ਪਾਣੀ ਵਾਰ-ਵਾਰ ਕੇ ਪੀਤਾ, ਅਤੇ ਉਨ੍ਹਾਂ ਤੋਂ ਬੇਅੰਤ ਧਨ ਨਿਛਾਵਰ ਕੀਤਾ। ਨੂੰਹ ਮਾਤਾ ਸੁਲੱਖਣੀ ਜੀ ਨੂੰ ਗਲਵੱਕੜੀ ਵਿਚ ਲੈ ਕੇ ਬੇਅੰਤ ਅਸੀਸਾਂ ਦਿੱਤੀਆਂ। ਮਾਤਾ ਤ੍ਰਿਪਤਾ ਜੀ ਆਪਣੇ ਸਪੁੱਤਰ ਦੇ ਵਿਆਹ ਦੀਆਂ ਵਧਾਈਆਂ ਲੈਂਦੇ ਹੋਏ ਖੁਸ਼ੀ ਵਿਚ ਫੁੱਲੇ ਨਹੀਂ ਸੀ ਸਮਾਉਂਦੇ:

*ਭਾ ਤ੍ਰਿਪਤਾ ਉਰ ਹਰਖ ਘਨੇਰਾ। ਸਹਿਤ ਸਨੁਖਾ ਸੁਤ ਕੋ ਹੇਰਾ।*
*ਕਰਹਿ ਨਿਛਾਵਰ ਦਰਬ ਅਪਾਰਾ। ਵਾਰੈ ਵਾਰ ਵਾਰ ਵਰ ਵਾਰਾ॥੪੫॥...*
*ਮਿਲੀ ਸੁਲਖਣੀ ਪੁਨਿ ਨਿਜ ਸਾਸੂ। ਧਰਯੋ ਚਰਨ ਪਰ ਮਸਤਕ ਆਸੂ।*
*ਆਸ਼ਿਖ ਦੀਨੀ, ਲੀਨੀ ਅੰਕਾ। ਹਰਖ ਬਿਲੋਕਯੋ ਬਦਨ ਮਯੰਕਾ॥੪੭॥...*
*ਨਿਕਟਿ ਸੁ ਤ੍ਰਿਪਤਾ ਦੇਤਿ ਵਧਾਈ। ਲੇਤਿ ਹਰਖ ਯੁਤਿ ਅੰਗ ਨ ਮਾਈ॥੪੮॥*
*ਸਹਿਤ ਸਨੁਖਾ ਸੁਤਹਿ ਸੁਹਾਈ। ਵਾਰਤਿ ਮਾਤੁ ਲਵਨ ਪੁਨਿਰਾਈ।*

'ਤਵਾਰੀਖ ਗੁਰੂ ਖਾਲਸਾ' ਅਨੁਸਾਰ "ਮਾਤਾ ਤ੍ਰਿਪਤਾ ਜੀ ਭੀ ਜੋ ਕਈ ਮਹੀਨੇ ਬਾਬਾ ਜੀ ਦੇ ਪਾਸ ਆਇ ਰਹੀ ਸੀ ਅਨੇਕ ਹੇਰ ਫੇਰ ਕਰ ਕੇ ਹਮੇਸ਼ਾ ਏਹੋ ਬਾਤ ਆਖਿਆ ਕਰਦੀ, ਪੁੱਤ੍ਰ ਨਾਨਕ! ਮੈਂ ਪੋਤੇ ਖਿਲਾਉਣ ਦੀ ਇੱਛਾ ਕਰਦੀ ਹਾਂ।"

ਜਦੋਂ ਬੀਬੀ ਨਾਨਕੀ ਜੀ ਤਲਵੰਡੀ ਵਿਖੇ ਆਪਣੇ ਮਾਤਾ-ਪਿਤਾ ਨੂੰ ਉਨ੍ਹਾਂ ਦੇ ਪੋਤ੍ਰੇ ਸ੍ਰੀ ਚੰਦ ਜੀ ਦੇ ਜਨਮ ਦੀ ਖ਼ਬਰ ਭੇਜਦੇ ਹਨ ਤਾਂ ਉਹ ਬੇਅੰਤ ਖੁਸ਼ੀਆਂ ਮਨਾਉਂਦੇ ਹੋਏ ਸੁਲਤਾਨਪੁਰ ਆਉਂਦੇ ਹਨ। ਮਾਤਾ ਤ੍ਰਿਪਤਾ ਜੀ ਜਿੱਥੇ ਆਪਣੇ ਲਾਡਲੇ ਸਪੁੱਤਰ ਗੁਰੂ ਨਾਨਕ ਸਾਹਿਬ ਦੇ ਸਿਰ 'ਤੇ ਲਾਡ ਨਾਲ ਹੱਥ ਫੇਰ ਕੇ ਪਿਆਰ ਦਿੰਦੇ ਹਨ,

ਆਪਣੇ ਪੋਤਰੇ ਦਾ ਕਮਲ ਵਰਗਾ ਸੁੰਦਰ ਮੁਖੜਾ ਵੇਖ ਕੇ ਗਰੀਬਾਂ ਨੂੰ ਬਹੁਤ ਸਾਰਾ ਧਨ ਵੰਡਦੇ ਹਨ, ਉੱਥੇ ਆਪਣੀ ਲਾਡਲੀ ਸਪੁੱਤਰੀ ਬੀਬੀ ਨਾਨਕੀ ਜੀ ਨੂੰ ਮਿਲਣ 'ਤੇ ਇਸ ਤਰ੍ਹਾਂ ਖੁਸ਼ ਹੁੰਦੇ ਹਨ ਜਿਵੇਂ ਪਿਆਸੇ ਨੂੰ ਪਾਣੀ ਮਿਲਣ 'ਤੇ ਖੁਸ਼ੀ ਹੁੰਦੀ ਹੈ:

*ਸਦਨ ਨਾਨਕੀ ਪਿਤਾ ਕੇ ਸੁਧ ਪਠਈ ਸੁਖ ਸਾਰ।*
*ਸੁਨਿ ਕਰਿ ਪੌਤ੍ਰੇ ਜਨਕ ਕੀ ਹਰਖੇ ਰਿਦੇ ਅਪਾਰ॥੫੯॥*
*ਚਲਿ ਆਵਤਿ ਭੇ ਸੁਲਤਾਨਪੁਰੇ। ਸੁਨਿ ਸ੍ਰੀ ਗੁਰੁ ਪਾਇਨ ਧਾਇ ਪਰੇ।*
*ਜਨਨੀ ਮਨ ਕੀਨ ਅਨੰਦ ਘਨਾ।ਸੁਤ ਪੈ ਕਰ ਫੇਰ ਦੁਲਾਰ ਸਨਾ॥੬੧॥*
*ਪਿਖਿ ਪੌਤ੍ਰਹਿ ਤੁੰਡ ਕੁਸ਼ੇਸ਼ਯ ਸਾ। ਧਨ ਦੀਨਨ ਦੀਨ ਨਰੇਸ਼ਯਸਾ।...*
*ਤਨਿਯਾ ਮਿਲਿ ਤੋਖ ਤਿਖਾ ਤਰਖੀ। ਜਲ ਮੇਲ ਮਿਲਾ, ਸੁਖ ਸੋਂ ਹਰਖੀ॥੬੨॥*

ਇਸੇ ਤਰ੍ਹਾਂ ਸਮਾਂ ਬੀਤਿਆ। ਮਾਤਾ ਸੁਲੱਖਣੀ ਜੀ ਦੀ ਕੁੱਖੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੂਜੇ ਸਪੁੱਤਰ ਸ੍ਰੀ ਲਖਮੀ ਦਾਸ ਦਾ ਜਨਮ ਹੋਇਆ। ਜਿਸ ਦੀਆਂ ਪਰਵਾਰ ਨੇ ਬੇਅੰਤ ਖੁਸ਼ੀਆਂ ਮਨਾਈਆਂ:

*...ਲਖਮੀਦਾਸ ਜਨਮ ਤਬ ਲੀਨੋ। ਸਭਿ ਪਰਵਾਰ ਹਰਖ ਮਨ ਕੀਨੋ॥੪੮॥*

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪਹਿਲੀ ਉਦਾਸੀ ਦਾ ਸਮਾਂ ਕਾਫੀ ਲੰਬਾ ਜਾਣਿਆ ਜਾਂਦਾ ਹੈ। 'ਸ੍ਰੀ ਗੁਰ ਨਾਨਕ ਪ੍ਰਕਾਸ਼-ਉਤਰਾਰਧ' ਅਨੁਸਾਰ ਪਹਿਲੀ ਉਦਾਸੀ ਉਪਰੰਤ ਸੁਲਾਤਨਪੁਰ ਲੋਧੀ ਵਿਖੇ ਭੈਣ ਬੀਬੀ ਨਾਨਕੀ ਨੂੰ ਮਿਲਣ ਉਪਰੰਤ ਗੁਰੂ ਨਾਨਕ ਸਾਹਿਬ ਜਦੋਂ ਤਲਵੰਡੀ ਪਹੁੰਚੇ ਤਾਂ ਉਹ ਤਲਵੰਡੀ ਵਿਖੇ ਪਿੰਡ ਤੋਂ ਬਾਹਰ ਖੂਹ ਉੱਪਰ ਹੀ ਬਿਰਾਜਮਾਨ ਹੋ ਗਏ। ਭਾਈ ਮਰਦਾਨਾ ਜੀ ਪਿੰਡ ਵਿਚ ਆਪਣੇ ਪਰਵਾਰ ਨੂੰ ਮਿਲਣ ਉਪਰੰਤ ਗੁਰੂ ਨਾਨਕ ਸਾਹਿਬ ਦੇ ਘਰ ਮਾਤਾ ਤ੍ਰਿਪਤਾ ਜੀ ਅਤੇ ਪਿਤਾ ਮਹਿਤਾ ਕਾਲੂ ਜੀ ਨੂੰ ਮਿਲਣ ਪਹੁੰਚੇ। ਮਾਤਾ ਤ੍ਰਿਪਤਾ ਜੀ ਬਹੁਤ ਹੀ ਵੈਰਾਗ ਵਿਚ ਆ ਗਏ ਅਤੇ ਭਾਈ ਮਰਦਾਨਾ ਜੀ ਕੋਲੋਂ ਆਪਣੇ ਲਾਡਲੇ ਸਪੁੱਤਰ ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਪੁੱਛਣ ਲੱਗੇ ਕਿ ਭਾਈ ਜੀ, ਮੈਨੂੰ ਦੱਸੋ, ਮੇਰੇ ਪੁੱਤਰ ਨੂੰ ਕਿਸ ਥਾਂ ਛੱਡ ਆਏ ਹੋ? ਮਾਤਾ ਤ੍ਰਿਪਤਾ ਜੀ ਵੈਰਾਗ ਵਿਚ ਆ ਕੇ ਬੋਲੇ ਕਿ ਉਨ੍ਹਾਂ ਦਾ ਇਕਲੌਤਾ ਸਪੁੱਤਰ ਕਦੀ ਵੀ ਉਨ੍ਹਾਂ ਦੇ ਕੋਲ ਨਹੀਂ ਰਹਿੰਦਾ। ਮਾਤਾ ਤ੍ਰਿਪਤਾ ਜੀ ਦੇ ਪ੍ਰਸ਼ਨ ਦੇ ਜੁਆਬ ਵਿਚ ਜਦ ਭਾਈ ਮਰਦਾਨਾ ਜੀ ਨੇ ਦੱਸਿਆ ਕਿ ਉਹ ਨਹੀਂ ਜਾਣਦੇ ਕਿ ਗੁਰੂ ਸਾਹਿਬ ਕਿੱਥੇ ਹਨ ਤਾਂ ਮਾਤਾ ਤ੍ਰਿਪਤਾ ਜੀ ਬਹੁਤ ਹੀ ਬੇਚੈਨ ਹੋ ਗਏ। ਉਨ੍ਹਾਂ ਦਾ ਬਿਰਧ ਸਰੀਰ ਨਿਢਾਲ ਹੋ ਗਿਆ। ਉਨ੍ਹਾਂ ਦੀਆਂ ਅੱਖਾਂ ਵਿੱਚੋਂ ਅੱਥਰੂ ਵਹਿ ਤੁਰੇ:

*ਦ੍ਵੈ ਘਟਿਕਾ ਬੀਤੇ ਤਤਕਾਲੂ। ਚਲਯੋ ਜਹਾਂ ਥੋ ਆਲਯ ਕਾਲੂ।*
*ਆਗੈ ਸ਼੍ਰੀ ਨਾਨਕ ਕੀ ਮਾਤਾ। ਤ੍ਰਿਪਤਾ ਨਾਮ ਜੁ ਥੀ ਬੱਖਜਾਤਾ॥੨॥*
*ਜਬ ਆਵਤਿ ਦੇਖਯੋ ਮਰਦਾਨਾ। ਗਰ ਸੋਂ ਲਾ ਬਿਰਾਗ ਬਹੁ ਠਾਨਾ।*
*ਭਯੋ ਮੋਹ ਸਰਿਤਾ ਸੁ ਪ੍ਰਵਾਹਾ। ਧੀਰਜ ਸਿਕਤਾ ਸੇਤੁ ਨਸਾਹਾ॥੩॥*
*ਬਾਕ ਜੁ ਤਿਨ ਸਭਿ ਦੀਯੇ ਰੁੜ੍ਹਾਈ। ਕਹੈ ਬਹੁਤ ਨਹਿੰ ਧੀਰ ਧਰਾਈ।*

*ਸ੍ਰੀ ਨਾਨਕ ਕੋ ਭਾ ਅਨੁਰਾਗਾ। ਕੀਨੋ ਜਨਨੀ ਬਹੁ ਬੈਰਾਗਾ॥੪॥*
*ਕਿਤਿਕ ਦੇਰ ਮਹਿਂ ਧੀਰਜ ਧਰਿਕੈ। ਬੂਝਨ ਲਗੀ ਸੁ ਬਚਨ ਉਚਰਿਕੈ।*
*'ਸੁਤ ਨਾਨਕ ਕੀ ਖਬਰ ਸੁਨਾਵਹੁ। ਤਜਯੋ ਥਾਨ ਕਿਹ? ਮੋਹਿ ਬਤਾਵਹੁ॥੫॥*
*ਜਬਿ ਕੇ ਨਿਕਸੇ ਤੁਮ ਘਰ ਮਾਂਹੀ। ਤਬਿ ਕੀ ਸੁਧਿ ਆਈ ਕਬਿ ਨਾਂਹੀ।*
*ਮਮ ਸੁਤ ਸਭਿ ਤਜਿਕੈ ਘਰਿ ਬਾਰਾ। ਭਾ ਫਕੀਰ, ਕਜਾ ਰਿਦੈ ਬਿਚਾਰਾ॥੬॥*
*ਨਿਸ ਦਿਨ ਕਰਤਯੋ ਰੁਦਨ ਬਿਤਾਊਂ। ਕਰਿ ਉਰ ਯਾਦ ਬੈਠਿ ਪਛੁਤਾਊਂ।*
*ਬਿਧਿ ਨੈ ਇਕ ਸੁਤ ਦੀਨੋ ਮੋਹੀ। ਨਹਿਂ ਸਮੀਪ ਕਬਿ ਰਾਖਯੋ ਓਹੀ॥੭॥...*
*'ਜਬ ਸੁਲਤਾਨ ਪੁਰੇ ਹਮ ਅਹੇ। ਤਬਿ ਸ੍ਰੀ ਨਾਨਕ ਕੇ ਸੰਗ ਰਹੇ।*
*ਪੁਨ ਸੁਧ ਨਹਿਂ ਤਿਹ ਤੇ ਪਸ਼ਚਾਤੀ। ਕਿਤ ਕੋ ਗਯੋ ਨ ਜਾਨਯੋ ਜਾਤੀ॥੯॥*
*ਸੁਨਿ ਮਾਤਾ ਉਰ ਬਹੁ ਅਕੁਲਾਈ। ਜਨੁ ਬ੍ਰਿਣ ਪਾਕੇ ਪਾਵਕ ਲਾਈ।*
*ਬੋਲ ਨ ਆਵ ਬਿਕੁਲ ਤਨ ਹੋਈ। ਜਨੁ ਸੁਤ ਬ੍ਰਿਹੁ ਮੈਂ ਪਰਿ ਕੈ ਸੋਈ॥੧੦॥*
*ਇਕ ਤੌ ਬ੍ਰਿਧ, ਹੀਨ ਬਲ ਦੇਹੀ। ਪੁਨ ਨ ਪਾਇ ਸੁਧ ਤਾਤ ਸਨੇਹੀ।*
*ਜਾਨਤਿ ਹੁਤੀ ਸੰਗਿ ਮਰਦਾਨਾ। ਤਿਨ ਅਸ ਦੁਖਦਾ ਬਚਨ ਬਖਾਨਾ॥੧੧॥*
*ਜਿਉਂ ਸੁ ਖਤੰਗ ਮਰਮ ਦੇ ਭੇਦਾ। ਪਰੀ ਬਿਬਰਨ ਹੋਇ ਅਤਿ ਖੇਦਾ।*
*ਕਿਤਿਕ ਬਾਰ ਮਹਿਂ ਪੁਨ ਸੁਧ ਆਈ। ਲੋਚਨ ਤੇ ਆਂਸੁਨ ਜਲ ਜਾਈ॥੧੨॥*

ਜਦ ਭਾਈ ਮਰਦਾਨਾ ਜੀ ਕੁਝ ਸਮੇਂ ਬਾਅਦ ਵਾਪਸ ਜਾਣ ਲਈ ਮੁੜੇ ਤਾਂ ਮਾਤਾ ਤ੍ਰਿਪਤਾ ਜੀ ਆਪਣੀ ਮਮਤਾ ਦੀ ਅਵਾਜ਼ ਸੁਣ ਭਾਈ ਮਰਦਾਨਾ ਜੀ ਦੇ ਮਗਰ-ਮਗਰ ਤੁਰ ਪਏ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਉਨ੍ਹਾਂ ਦਾ ਸਪੁੱਤਰ ਭਾਈ ਮਰਦਾਨਾ ਜੀ ਦੇ ਨਾਲ ਹੀ ਹੋਵੇਗਾ। ਮਾਤਾ ਤ੍ਰਿਪਤਾ ਜੀ ਨੇ ਆਪਣੀ ਮਮਤਾ ਦਾ ਵਾਸਤਾ ਪਾ ਭਾਈ ਮਰਦਾਨਾ ਜੀ ਨੂੰ ਗੁਰੂ ਸਾਹਿਬ ਦੇ ਟਿਕਾਣੇ ਬਾਰੇ ਪੁੱਛਿਆ। ਭਾਈ ਮਰਦਾਨਾ ਜੀ ਗੁਰੂ ਨਾਨਕ ਸਾਹਿਬ ਦੇ ਹੁਕਮ ਦੇ ਬੱਝੇ ਚੁੱਪ ਰਹੇ। ਮਾਤਾ ਜੀ ਭਾਈ ਮਰਦਾਨਾ ਜੀ ਦੀ ਚੁੱਪ ਦੀ ਰਮਜ਼ ਨੂੰ ਸਮਝਦਿਆਂ ਤਿਆਰ ਮਿੱਠੇ ਭੋਜਨ ਝੋਲੀ ਵਿਚ ਪਾ ਕੇ, ਸੁੰਦਰ ਬਸਤਰ ਨਾਲ ਲੈ ਕੇ ਭਾਈ ਮਰਦਾਨਾ ਜੀ ਦੇ ਪਿੱਛੇ-ਪਿੱਛੇ ਚੱਲ ਪਏ ਅਤੇ ਗੁਰੂ ਸਾਹਿਬ ਕੋਲ ਪਹੁੰਚ ਗਏ। ਦੂਰੋਂ ਹੀ ਮਾਤਾ ਤ੍ਰਿਪਤਾ ਜੀ ਨੂੰ ਆਉਂਦਿਆਂ ਦੇਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਉੱਠ ਖੜ੍ਹੇ ਹੋਏ ਅਤੇ ਮਾਤਾ ਜੀ ਦੇ ਚਰਨਾਂ 'ਤੇ ਸਿਰ ਧਰ ਕੇ ਮੱਥਾ ਟੇਕਿਆ। ਲੰਮੇ ਸਮੇਂ ਦੇ ਵਿਛੋੜੇ ਬਾਅਦ ਆਪਣੇ ਲਾਡਲੇ ਸਪੁੱਤਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦੇਖ ਕੇ ਮਾਤਾ ਤ੍ਰਿਪਤਾ ਜੀ ਦੀਆਂ ਅੱਖਾਂ ਵਿੱਚੋਂ ਹੰਝੂਆਂ ਦਾ ਮੀਂਹ ਵਰ੍ਹ ਆਇਆ। ਖੁਸ਼ੀ ਵਿਚ ਵੈਰਾਗ ਕਰਦਿਆਂ ਆਪਣੇ ਸਪੁੱਤਰ ਦੇ ਮੱਥੇ ਨੂੰ ਚੁੰਮਦਿਆਂ ਮਾਤਾ ਤ੍ਰਿਪਤਾ ਜੀ ਫੁੱਲੇ ਨਹੀਂ ਸੀ ਸਮਾ ਰਹੇ:

*ਚਤੁਰ ਘਟੀ ਬੈਠਯੋ ਮਰਦਾਨਾ। ਪੁਨ ਉਠਿ ਚਲਯੋ ਪ੍ਰਭੁ ਜਿਹ ਥਾਨਾ।*
*ਤਬਿ ਤ੍ਰਿਪਤਾ ਉਰ ਧੀਰਜ ਧਰਿਕੈ। ਇਸ ਬਿਲੋਕਿ ਉਰ ਰਹੀ ਬਿਚਰਿਕੈ॥੧੩॥*
*— ਵਹਿਰ ਚਲਯੋ ਉਠਿ ਤੂਰਨ ਜਹਿਂਵਾ। ਹੋਇ ਆਤਮਜ ਮੇਰੋ ਤਹਿਂਵਾ।*

*ਬਹੁ ਦਿਨ ਬਿਤੇ ਅਯੋ ਘਰ ਮਾਂਹੀ। ਬਾਸੁਰ ਰਹਯੋ ਏਕ ਭੀ ਨਾਂਹੀ—॥੧੪॥*
*ਇਸ ਬਿਧਿ ਜਨਨੀ ਮਨ ਗੁਨਤਿ ਮਧੁਰ ਅਸਨ ਲੇ ਓਲ।*
*ਤੂਰਨ ਗਵਨੀ ਧਾਇ ਕਰਿ ਲੀਨੇ ਰੁਚਿਰ ਨਿਚੋਲ॥੧੫॥*
*ਮਿਲੀ ਗੈਲ ਮੈਂ ਜਹਿਂ ਮਰਦਾਨਾ। ਆਤੁਰ ਹ੍ਵੈ ਕਰਿ ਬਚਨ ਬਖਾਨਾ।*
*'ਸੁਤ ਨਾਨਕ ਸੋਂ ਮੇਲਹੁ ਮੋਂ ਕੋ। ਸੁਧ ਮਰਦਾਨੇ ਹੈ ਕਹੁ ਤੋ ਕੋ॥੧੬॥*
*ਬਹੁਤ ਬਰਖ ਭੇ ਦੇਖਯੋ ਨਾਂਹੀ। ਮੋਹ ਬਢਯੋ ਅਤਿਸ਼ੈ ਮਨ ਮਾਂਹੀ'।*
*ਸੁਨਿ ਮਰਦਾਨੇ ਤੂਸ਼ਨ ਕੀਨੰ। ਗੁਰ ਭੈ ਲਖਯੋ, ਨ ਉੱਤਰ ਦੀਨੰ॥੧੭॥*
*ਜਨਨੀ ਜਾਨਿ ਗਈ ਤਿੰਹ ਬਾਤਾ। ਚਲੀ ਤਬਹਿ ਤਿਹ ਕੇ ਪਸ਼ਚਾਤਾ।*
*ਜਹਿਂ ਬੈਠੇ ਬੇਦੀ ਕੁਲਦੀਪਾ। ਪਹੁੰਚਤਿ ਭੇ ਤਿਹ ਕੂਪ ਸਮੀਪਾ॥੧੮॥*
*ਮਾਤ ਬਿਲੋਕੀ ਦੂਰ ਤੇ ਤੂਰਨ ਉਠਿ ਸੁਖਦਾਇ।*
*ਚਰਨ ਬੰਦਨਾ ਸੀਸ ਧਰਿ ਕੀਨੀ ਆਗੈ ਆਇ॥੧੯॥*
*ਕੌਰੀ ਭਰਿ ਨਾਨਕ ਕੋ ਜਨਨੀ। ਰੋਦਨ ਕਰਤਿ ਨ ਜਾਇ ਗਨਨੀ।*
*ਚਲਯੋ ਬਿਲੋਚਨ ਤੇ ਬਹੁ ਨੀਰੰ। ਸੁਤ ਬਿਰਹਾਨਲ ਜਨੁ ਕਰਿ ਸੀਰੰ॥੨੦॥*
*ਅਸ਼੍ਰੂ ਪਾਤਿ ਸੋਂ ਬਸਤ੍ਰ ਭਿਗੋਏ। ਜੋ ਦੇਖਤਿ ਸੋ ਗਦਗਦ ਹੋਏ।*
*ਕੌਰੀ ਤੇ ਸੁਤ ਕੋ ਨਹਿਂ ਤਜਈ। ਅਧਿਕ ਬਿਰਹੁ ਤੇ ਮਿਲਤਿ ਨ ਰਜਈ॥੨੧॥...*

ਜਦੋਂ ਮਹਿਤਾ ਕਾਲੂ ਜੀ ਨੂੰ ਗੁਰੂ ਨਾਨਕ ਸਾਹਿਬ ਜੀ ਦੇ ਤਲਵੰਡੀ ਵਿਖੇ ਆਉਣ ਦੀ ਖ਼ਬਰ ਮਿਲੀ ਤਾਂ ਉਹ ਵੀ ਉਸੇ ਵਕਤ ਘੋੜੇ 'ਤੇ ਸਵਾਰ ਹੋ ਕੇ ਗੁਰੂ ਜੀ ਕੋਲ ਆ ਗਏ। ਜਿੱਥੇ ਗੁਰੂ ਨਾਨਕ ਸਾਹਿਬ ਨੇ ਆਪਣੇ ਪਿਤਾ ਨੂੰ ਦੇਖ ਚਰਨ-ਬੰਦਨਾ ਕੀਤੀ, ਉੱਥੇ ਪਿਤਾ ਜੀ ਨੇ ਵੀ ਸਪੁੱਤਰ ਨੂੰ ਪ੍ਰੇਮ-ਪੂਰਵਕ ਗਲੇ ਲਗਾਇਆ:

*ਜਬ ਕਾਲੂ ਨੈ ਸੁਧ ਇਉਂ ਪਾਈ। 'ਬੈਸਯੋ ਵਹਿਰ ਤਾਤ ਮਮ ਆਈ'।*
*ਤਤਛਿਨ ਜ਼ੀਨ ਤੁਰੰਗਨਿ ਪਾਵਾ। ਹ੍ਵੈ ਅਰੂਢ ਤੂਰਨ ਤਬ ਆਵਾ॥੨੩॥*
*ਪਿਤਾ ਬਿਲੋਕਿ ਉਠੇ ਦੁਖਕੰਦਨ। ਪਦ ਅਰਬਿੰਦ ਕਰਤਿ ਭੇ ਬੰਦਨ।*
*ਬੜਵਾ ਤੇ ਉਤਰਯੋ ਤਤਕਾਲਾ। ਗਰ ਸੋਂ ਲਾਯੋ ਪ੍ਰੇਮ ਬਿਸਾਲਾ॥੨੪॥...*

ਮਾਤਾ ਤ੍ਰਿਪਤਾ ਜੀ ਆਪਣੇ ਸਪੁੱਤਰ ਤੋਂ ਕੁਰਬਾਨ ਜਾਂਦੇ ਹੋਏ ਕਹਿੰਦੇ ਹਨ ਕਿ "ਪੁੱਤਰ! ਤੂੰ ਸਾਡਾ ਇਕਲੌਤਾ ਪੁੱਤਰ ਹੈਂ। ਤੇਰੇ ਤੋਂ ਬਿਨਾਂ ਸਾਡਾ ਹੋਰ ਕੋਈ ਵੀ ਨਹੀਂ ਹੈ। ਤੁਸਾਂ ਵੀ ਫਕੀਰੀ ਧਾਰਨ ਕਰ ਲਈ ਹੈ। ਅਸੀਂ ਸਦਾ ਤੁਹਾਨੂੰ ਮਿਲਣ ਲਈ ਝੂਰਦੇ ਰਹਿੰਦੇ ਹਾਂ।" ਉਪਰੰਤ ਮਾਤਾ ਤ੍ਰਿਪਤਾ ਜੀ ਨੇ ਸਪੁੱਤਰ ਅੱਗੇ ਮਿੱਠੇ ਪਕਵਾਨ ਰੱਖ ਕੇ ਆਪਣੀ ਖੁਸ਼ੀ ਲਈ ਖਾਣ ਲਈ ਪ੍ਰੇਰਿਤ ਕੀਤਾ ਅਤੇ ਕਿਹਾ ਕਿ "ਪੁੱਤਰ ਜੀ! ਤੁਹਾਨੂੰ ਫਕੀਰੀ ਬਾਣਾ ਨਹੀਂ ਸ਼ੋਭਦਾ। ਮੇਰੇ ਮਨ ਵਿਚ ਹੋਰ ਕਿਸੇ ਪ੍ਰਕਾਰ ਦਾ ਕੋਈ ਮੋਹ ਨਹੀਂ ਹੈ। ਤੁਸੀਂ ਘਰ ਚੱਲ ਕੇ ਆਪਣੇ ਪਰਵਾਰ ਨੂੰ ਮਿਲੋ।"

*ਦਰਸ਼ਨ ਦੀਨੋ ਆਨਿਕੈ ਮੋ ਕੇ ਕੀਓ ਨਿਹਾਲ।*
*ਨਿਸ ਬਾਸੁਰ ਤਵ ਹੇਤ ਤੇ ਚਿੰਤਾਤੁਰ ਬੇਹਾਲ॥੨੮॥*

*ਇਕ ਸੁਤ ਹਮਰੈ ਦੂਜੋ ਨਾਂਹੀ। ਘਰ ਤਜਿ ਰਲਜੋ ਫਕੀਰਨ ਮਾਂਹੀ।*
*ਭਏ ਅਧੀਰ ਬਿਸੂਰਤਿ ਸਦਾ। ਅਭਿਲਾਖਤਿ ਦਰਸ਼ਨ ਹ੍ਵੈ ਕਦਾ॥੨੯॥...*
*ਅੱਗ੍ਰਜ ਸ਼੍ਰੀ ਨਾਨਕ ਤਬੈ ਧਰਿ ਕਰਿ ਮਧੁਰ ਅਹਾਰ।*
*'ਖਾਹੁ ਤਾਤ!' ਮਾਤਾ ਕਹੈ 'ਹ੍ਵੈ ਮੁਝ ਹਰਖ ਅਪਾਰ'॥੩੨॥...*
*ਨਾਂਹੀ ਸੋਹਤਿ ਇਹਿ ਤੁਝ ਤਾਈਂ। ਮਾਨਹੁ ਕਹਜੋ ਮਾਤ ਬਲਿ ਜਾਈ।*
*ਸੰਤ ਸੁਭਾਇ ਤੁਮਾਰ ਸਦੀਵਾ। ਜਨੁ ਬਡਿਆਈ ਕੇ ਭਲਿ ਸੀਵਾ॥੩੭॥...*
*ਸੁਨਿ ਕਾਲੂ ਤਬ ਤੂਸ਼ਨ ਠਾਨੀ। ਹਿਤ ਕਰਿ ਤ੍ਰਿਪਤਾ ਬੋਲੀ ਬਾਨੀ।*
*'ਸੁਨਿ ਸੁਤ! ਰਿਦੇ ਮੋਹ ਤਵ ਨਾਂਹੀ। ਮਿਲਹੁ ਕੁਟੰਬ ਚਲਹੁ ਘਰ ਮਾਂਹੀ॥੪੫॥..*

ਮਾਤਾ ਤ੍ਰਿਪਤਾ ਜੀ ਦੀ ਬੇਨਤੀ ਸੁਣ ਗੁਰੂ ਨਾਨਕ ਸਾਹਿਬ ਨੇ ਬਚਨ ਕੀਤੇ ਕਿ ਉਹ ਅਜੇ ਘਰ ਨਹੀਂ ਜਾ ਸਕਦੇ। ਉਹ ਦੇਸ਼ਾਂ-ਪ੍ਰਦੇਸ਼ਾਂ ਤੋਂ ਹੋ ਕੇ ਹੀ ਘਰ ਆਉਣਗੇ। ਇਨ੍ਹਾਂ ਬਚਨਾਂ ਉਪਰੰਤ ਪਿਤਾ ਕਾਲੂ ਜੀ ਤਾਂ ਚੁੱਪ ਕਰ ਰਹੇ, ਪਰ ਮਾਤਾ ਜੀ ਹਠ ਕਰਦਿਆਂ ਕਿਹਾ "ਪੁੱਤਰ ਜੀ! ਤੁਹਾਡਾ ਤਾਂ ਸਾਧੂ ਸੁਭਾਅ ਹੈ। ਸਾਡਾ ਕਹਿਣ ਮੰਨੋ ਅਤੇ ਘਰ ਚੱਲੋ। ਸਾਡੀਆਂ ਅੱਖਾਂ ਸਾਹਮਣੇ ਜ਼ਿੰਦਗੀ ਗੁਜ਼ਾਰੋ। ਸਾਡੀ ਤਾਂ ਸਾਰੀ ਉਮਰ ਹੀ ਤੁਹਾਡੇ ਨਾਲ ਵਿਛੋੜੇ ਵਿਚ ਹੀ ਲੰਘ ਗਈ ਹੈ। ਅਸੀਂ ਰਾਤ-ਦਿਨ ਤੁਹਾਨੂੰ ਮਿਲਣ ਦੀ ਸਿੱਕ ਵਿਚ ਹੀ ਗੁਜ਼ਾਰਦੇ ਹਾਂ।" ਮਾਤਾ ਤ੍ਰਿਪਤਾ ਜੀ ਦਾ ਹਠ ਦੇਖ ਕੇ ਗੁਰੂ ਨਾਨਕ ਸਾਹਿਬ ਜੀ, ਉਨ੍ਹਾਂ ਦੇ ਨਾਲ ਘਰ ਨੂੰ ਚੱਲ ਪਏ:

*'ਸੁਨਿ ਜਨਨੀ! ਮਮ ਬਚਨ ਕੋ ਅਬ ਲੌ ਰਿਦਾ ਉਦਾਸ।*
*ਦੇਸ਼ ਬਿਦੇਸ਼ ਬਿਲੋਕਿ ਕੈ ਬਹੁਰੋ ਆਇੰ ਅਵਾਸ'॥੪੮॥...*
*ਸੁਨਿ ਕਾਲੂ ਤਬ ਤੂਸ਼ਨਿ ਕੀਨੰ। ਪੁਨ ਜਨਨੀ ਕਹਿ ਹ੍ਵੈ ਮਨਦੀਨੰ।*
*'ਸੰਤ ਸੁਭਾਇ ਅਹੈ ਸੁਤ! ਤੇਰਾ। ਅਬਿ ਕੇ ਬਚਨ ਮਾਨਿਯੇ ਮੇਰਾ॥੫੭॥*
*ਸਦਨ ਬਿਖੇ ਕੋ ਦਿਨ ਚਲਿ ਰਹਿਯੇ। ਗਮਨ ਕਰਨ ਕੋ ਹਠ ਨਹਿੰ ਗਹਿਯੇ।*
*ਪੂਰਨ ਕਰਿ ਅਭਿਲਾਖ ਹਮਾਰੀ। ਸਮਾ ਬਿਤਾਵਹ ਦ੍ਰਿਸ਼੍ਰਿ ਅਗਾਰੀ॥੫੮॥*
*ਤੁਝ ਬਿਲੋਕਿ ਮੈਂ ਨਹੀਂ ਘਾਈ। ਬਿਛੁਰੇ ਹੀ ਸਭਿ ਬੈਸ ਬਿਤਾਈ।*
*ਬ੍ਰਿੱਧ ਭਈ ਮਨ ਬਹੁ ਲਲਚਾਵਾ। ਅਭਿਲਾਖਤਿ ਨਿਸ ਦਿਵਸ ਬਿਤਾਵਾ॥੫੯॥*
*ਸੁਨਿ ਜਨਨੀ ਕੀ ਇਸ ਬਿਧਿ ਬਾਨੀ। ਦਯਾਧਾਰਿ ਸ਼੍ਰੀ ਨਾਨਕ ਮਾਨੀ।*
*ਤਹਿੰਤੇ ਉਠਿ ਗਮਨੇ ਤਿਨ ਸੰਗਾ। ਸਭਿ ਕੇ ਉਰ ਭਾ ਹਰਖ ਉਮੰਗਾ॥੬੦॥...*

ਪਿਤਾ ਮਹਿਤਾ ਕਾਲੂ ਜੀ ਵੀ ਗੁਰੂ ਨਾਨਕ ਸਾਹਿਬ ਜੀ ਦੇ ਘਰ ਆਉਣ 'ਤੇ ਖੁਸ਼ ਹੋਏ। ਉਹ ਗੁਰੂ ਨਾਨਕ ਸਾਹਿਬ ਨੂੰ ਕਹਿਣ ਲੱਗੇ ਕਿ "ਅੱਖਾਂ ਸਾਹਮਣੇ ਰਹਿਣ ਨਾਲ ਤੁਹਾਡੀ ਮਾਤਾ ਸੁਖੀ ਰਹੇਗੀ। ਹੁਣ ਤੁਸੀਂ ਆਪਣੀ ਪਤਨੀ ਅਤੇ ਬੱਚਿਆਂ ਨੂੰ ਵੀ ਇੱਥੇ ਹੀ ਮੰਗਵਾ ਲਵੋ ਅਤੇ ਸਾਰੇ ਪਰਵਾਰ ਦੀ ਪਿਆਰ ਨਾਲ ਪਾਲਣਾ ਕਰੋ" ਪਿਤਾ ਮਹਿਤਾ ਕਾਲੂ ਜੀ ਨੇ ਬਹੁਤ ਹੀ ਪ੍ਰੇਮ ਅਤੇ ਸ਼ਰਧਾ ਨਾਲ ਕਿਹਾ ਕਿ "ਮੈਂ ਤੁਹਾਨੂੰ ਸਿਰਫ ਆਪਣਾ ਸਪੁੱਤਰ ਹੀ ਸਮਝਦਾ ਰਿਹਾ ਹਾਂ, ਪਰ ਹੁਣ ਮੈਨੂੰ ਨਿਸ਼ਚਾ

ਹੋ ਗਿਆ ਹੈ ਕਿ ਤੁਸੀਂ ਮਹਾਂਪੁਰਖ ਅਤੇ ਗਰੀਬਾਂ ਉੱਪਰ ਦਇਆ ਕਰਨ ਵਾਲੇ ਹੋ, ਇਸ ਲਈ ਮੈਨੂੰ ਵੀ ਗਿਆਨ ਦੀ ਬਖ਼ਸ਼ਿਸ਼ ਕਰੋ।" ਗੁਰੂ ਨਾਨਕ ਸਾਹਿਬ ਨੇ ਕਿਹਾ, "ਹੇ ਪਿਤਾ ਜੀ! ਸਾਰਿਆਂ ਵਿਚ ਇਕ ਹੀ ਪਰਮਾਤਮਾ ਸਰਬ ਵਿਆਪਕ ਹੈ। ਸਾਰਿਆਂ ਵਿਚ ਉਸ ਪ੍ਰਭੂ ਨੂੰ ਹੀ ਦੇਖਣਾ-ਸਮਝਣਾ ਚਾਹੀਦਾ ਹੈ।" ਗੁਰੂ ਜੀ ਦੇ ਇਨ੍ਹਾਂ ਸੁੰਦਰ ਬਚਨਾਂ ਨੂੰ ਸੁਣ ਕੇ ਪਿਤਾ ਮਹਿਤਾ ਕਾਲੂ ਜੀ ਨੇ ਜਗਤ ਦੇ ਸਾਰੇ ਜੰਜਾਲ ਛੱਡ ਦਿੱਤੇ। ਉਨ੍ਹਾਂ ਦਾ ਮੋਹ-ਅਗਿਆਨਤਾ ਦਾ ਹਨ੍ਹੇਰਾ ਦੂਰ ਹੋ ਗਿਆ:

*ਰਹਿਯੇ ਹਮਰੀ ਦ੍ਰਿਸ਼ਟਿ ਅਗਾਰੀ। ਸੁਖੀ ਰਹੈ ਤਵ ਪਿਖਿ ਮਹਿਤਾਰੀ।*
*ਨਿਜ ਸੁਤ ਇਸਤ੍ਰੀ ਲੇਹੁ ਮੰਗਾਈ। ਕਰਿ ਪ੍ਰਤਿਪਾਲ ਸਭਿਨਿ ਹਿਤ ਲਾਈ॥੬॥...*
*ਬੋਲਜੋ ਕਰਿਕੈ ਭਾਉ ਘਨੇਰਾ। 'ਮੈਂ ਜਾਨਤਿ ਰਹਿਓ ਸੁਤ ਮੇਰਾ।*
*ਮਾਂ ਪੁਰਖ ਤੁਮ ਦੀਨਦਯਾਲਾ। ਮੁਝ ਉਰ ਦੀਜੈ ਗਜਾਨ ਬਿਸਾਲਾ॥੧੨॥...*
*ਹੇ ਪਿਤ! ਇਕ ਪਰਮਾਤਮਾ ਸਾਰੇ। ਰਾਗ ਦ੍ਵੈਖ ਕਿਉਂ ਕਰਹੁ ਬਿਚਾਰੇ।*
*ਅਪਰ ਕਲਪਨਾ ਤੇ ਮਨ ਰੋਕਹੁ। ਸਰਬ ਸਥਾਨ ਏਕ ਅਵਲੋਕਹੁ॥੨੯॥...*
*ਬਚਨਨ ਕੀ ਰਚਨਾ ਸੁਨਿ ਕਾਲੂ। ਤੁਜੇ ਬਾਰ ਇਕ ਜਗਤ ਜੰਜਾਲੂ।*
*ਨਿਰਮਲ ਮਨ ਹ੍ਵੈ ਸਿਮਰਨ ਲਾਗਾ। ਉਪਜਜੋ ਗਜਾਨ ਮੋਹ ਤਮ ਭਾਗਾ॥੩੩॥*

'ਸ਼੍ਰੀ ਗੁਰ ਨਾਨਕ ਪ੍ਰਕਾਸ਼-ਉਤਰਾਰਧ' ਅਨੁਸਾਰ ਕਿਤਨੇ ਹੀ ਦਿਨ ਜਦੋਂ ਹੋਰ ਬੀਤ ਗਏ ਤਾਂ ਉਸ ਵੇਲੇ ਮਹਿਤਾ ਕਾਲੂ ਜੀ ਦਾ ਅੰਤਿਮ ਸਮਾਂ ਆ ਗਿਆ। ਜਿਵੇਂ ਹਾਥੀ ਫੁੱਲਾਂ ਦੀ ਮਾਲਾ ਸੌਖਿਆਂ ਹੀ ਸੁੱਟ ਦਿੰਦਾ ਹੈ, ਤਿਵੇਂ ਸਰੀਰ ਤਿਆਗ ਕੇ ਮਹਿਤਾ ਕਾਲੂ ਜੀ ਬੈਕੁੰਠ ਨੂੰ ਚਲੇ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਹੁਤ ਸ੍ਰੇਸ਼ਟ (ਗੁਰਮਤਿ) ਰੀਤੀ ਨਾਲ ਪਿਤਾ ਜੀ ਦੇ ਸਰੀਰ ਦਾ ਦਾਹ ਸਸਕਾਰ ਕਰ ਦਿੱਤਾ। ਉਸ ਦੇ ਕੁਝ ਹੀ ਦਿਨਾਂ ਮਗਰੋਂ ਮਾਤਾ ਤ੍ਰਿਪਤਾ ਜੀ ਨੇ ਵੀ ਆਪਣਾ ਸਰੀਰ ਭਲੀ-ਪ੍ਰਕਾਰ ਤਿਆਗ ਦਿੱਤਾ। ਉਨ੍ਹਾਂ ਦਾ ਸਸਕਾਰ ਵੀ ਉੱਤਮ (ਗੁਰਮਤਿ) ਢੰਗ ਨਾਲ ਕੀਤਾ:

*ਕਿਤਿਕ ਦਿਵਸ ਜਬ ਬਹੁਰ ਬਿਤਾਏ। ਅੰਤ ਸਮਾਂ ਪਹੁੰਚਜੋ ਤਬ ਆਏ।*
*ਜਿਉਂ ਗਜ ਫੂਲ ਮਾਲ ਕੋ ਡਾਰੇ। ਤਿਉਂ ਤਨ ਤਜਿ ਬੈਕੁੰਠ ਪਧਾਰੇ॥੫੭॥*
*ਸ਼੍ਰੀ ਨਾਨਕ ਉੱਤਮ ਬਿਧਿ ਸੰਗਾ। ਪਿਤ ਕੋ ਦਾਹ ਕੀਯੋ ਸਰਬੰਗਾ।*
*ਕਿਤਿਕ ਦਿਵਸ ਤਿਹ ਕੇ ਪਸ਼ਚਾਤੀ। ਤ੍ਰਿਪਤਾ ਤਜੀ ਦੇਹਿ ਸ਼ੁਭ ਭਾਂਤੀ॥੫੮॥*
*ਤਿਹ ਕੋ ਦਾਹ ਕੀਨ ਸ਼ੁਭ ਰੀਤੀ। ਗੀ ਬਿਕੁੰਠ ਕਰਤਜੋ ਸੁਤ ਪ੍ਰੀਤੀ।*
*ਸਰਬ ਦਰਬ ਜੇਤੋ ਘਰ ਬਾਰਾ। ਦਯੋ ਅਤਿੱਥਿਨ ਕੋ ਸੁਖਕਾਰਾ॥੫੯॥*

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਮਾਤਾ ਤ੍ਰਿਪਤਾ ਜੀ ਆਪਣੇ ਜੀਵਨ-ਕਾਲ ਵਿਚ ਇਕ ਸੰਸਕਾਰੀ ਧੀ, ਨੂੰਹ, ਪਤਨੀ ਅਤੇ ਆਪਣੀ ਸੰਤਾਨ ਨੂੰ ਪਿਆਰ ਕਰਨ ਵਾਲੀ ਮਾਂ ਬਣਨ ਦੇ ਨਾਲ-ਨਾਲ ਦਿਆਲੂ ਅਤੇ ਜ਼ਿੰਮੇਵਾਰ ਸੱਸ ਤੇ ਦਾਦੀ ਦੀ ਜ਼ਿੰਮੇਵਾਰੀ ਨੂੰ ਬਹੁਤ ਹੀ ਖ਼ੂਬਸੂਰਤੀ ਨਾਲ ਨਿਭਾਉਂਦੇ ਹੋਏ ਇਸ ਨਾਸ਼ਮਾਨ ਸੰਸਾਰ ਨੂੰ ਅਲਵਿਦਾ ਕਹਿ ਗਏ। ■

# ਚਮਕੌਰ ਦੀ ਜੰਗ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਦਿੱਲ-ਕੰਬਾਊ, ਨਿਵੇਕਲੀ, ਲਾ-ਮਿਸਾਲ ਅਤੇ ਹਿਰਦੇ-ਵੇਦਕ ਇਤਿਹਾਸਿਕ ਘਟਨਾ ਸੰਸਾਰ ਦੇ ਇਤਿਹਾਸ ਵਿਚ ਇਕ ਬਹੁਤ ਹੀ ਉੱਚਾ, ਅੱਡਰਾ ਅਤੇ ਬੇਜੋੜ ਸਥਾਨ ਰੱਖਦੀ ਹੈ। ਇਨ੍ਹਾਂ "ਅਜ਼ੀਮ ਅਦੁੱਤੀ ਸ਼ਹੀਦੀਆਂ" ਨੇ ਭਾਰਤ ਹੀ ਨਹੀਂ, ਸਗੋਂ ਸਮੁੱਚੇ ਸੰਸਾਰ ਦੀ ਆਤਮਾ ਨੂੰ ਝੰਜੋੜ ਕੇ ਰੱਖ ਦਿੱਤਾ ਅਤੇ ਭਾਰਤ ਦੇ ਇਤਿਹਾਸ ਦੇ ਵਹਿਣ ਹੀ ਮੋੜ ਦਿੱਤੇ। ਸਾਹਿਬਜ਼ਾਦਿਆਂ ਨੇ ਆਪਣੀਆਂ ਲਾਸਾਨੀ ਸ਼ਹੀਦੀਆਂ ਦੇ ਕੇ ਆਪਣੇ ਪਵਿੱਤਰ ਖ਼ੂਨ ਨਾਲ ਸੰਸਾਰ-ਇਤਿਹਾਸ ਵਿਚ ਸੁਨਹਿਰੀ ਪੰਨੇ ਜੋੜ ਦਿੱਤੇ।

ਨਿਰਭਉ ਅਤੇ ਨਿਰਵੈਰ ਭਾਵਨਾ ਨਾਲ ਜਬਰ, ਜ਼ੁਲਮ, ਜਾਬਰ, ਧੱਕੇ ਅਤੇ ਬੇਇਨਸਾਫੀ ਵਿਰੁੱਧ ਡਟ ਕੇ ਜੂਝਨਾ ਅਤੇ ਲੋਕ-ਹਿਤਾਂ, ਨੇਕੀ-ਪਰਉਪਕਾਰ, ਲੋਕ-ਭਲਾਈ ਅਰਥਾਤ "ਸਰਬੱਤ ਦੇ ਭਲੇ" ਲਈ ਪੂਰੀ ਨਿਸ਼ਠਾ, ਸਿੱਦਕਦਿਲੀ, ਅਜਿੱਤ ਭਾਵਨਾ ਅਤੇ ਦ੍ਰਿੜ੍ਹਤਾ ਨਾਲ ਆਪਣੇ ਆਖਰੀ ਦਮ ਤੀਕ ਸੰਘਰਸ਼ਸ਼ੀਲ ਹੋਣ ਤੋਂ ਵੱਡਾ "ਸ਼ੁੱਭ ਕਰਮ" ਨਹੀਂ ਹੋ ਸਕਦਾ। ਅਜਿਹਾ ਲਾਸਾਨੀ ਸੰਘਰਸ਼ ਕਰਨਾ ਤਾਂ ਹੀ ਸੰਭਵ ਹੋ ਸਕਦੈ ਜੇਕਰ ਸੰਘਰਸ਼ੀ ਯੋਧੇ ਦੇ ਮਨ ਮੰਦਰ ਅਰਥਾਤ ਧੁਰ ਅੰਤਰ-ਆਤਮਾ ਅੰਦਰ "ਨਿਸਚੈ ਕਰਿ ਅਪੁਨੀ ਜੀਤ ਕਰੋਂ॥" ਦਾ ਦ੍ਰਿੜ੍ਹ ਸੰਕਲਪ ਹੋਵੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਦੁਨੀਆਵੀ ਜੀਵਨ ਸੰਘਰਸ਼ ਇਸੇ ਅਜਿੱਤ ਭਾਵਨਾ, ਦ੍ਰਿੜ੍ਹਤਾ, ਸਿੱਦਕਦਿਲੀ ਅਤੇ ਸਰਬੱਤ ਦੇ ਭਲੇ ਦੇ ਮਜ਼ਬੂਤ ਅਤੇ ਦ੍ਰਿੜ੍ਹ ਸੰਕਲਪ ਦੁਆਲੇ ਹੀ ਘੁੰਮਦਾ ਹੈ ਜੋ ਸੰਸਾਰ ਇਤਹਾਸ ਵਿਚ ਲਾਮਿਸਾਲ ਅਤੇ ਬੇਜੋੜ ਹੈ, ਜਿਸ ਦਾ ਹੋਰ ਕੋਈ ਸਾਨੀ ਨਹੀਂ ਹੈ। ਸਤਿਗੁਰੂ ਜੀ ਖ਼ੁਦ ਹੀ ਇਸ ਫ਼ਲਸਫ਼ੇ, ਸਿਧਾਂਤ ਅਤੇ ਆਪਣੇ ਜੀਵਨ-ਮਨੋਰਥ ਨੂੰ ਇਉਂ ਸਪੱਸ਼ਟ ਕਰਦੇ ਹਨ:

*ਦੇਹਿ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਆਪੁਨੀ ਜੀਤ ਕਰੋਂ॥*
*ਅਤੇ:*
*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨ ਮੰ॥*
*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥*

ਭਾਵੇਂ ਬਹੁਤ ਸਾਰੇ ਇਤਿਹਾਸਕਾਰਾਂ ਨੇ ਗੁਰੂ-ਇਤਿਹਾਸ ਸਮੇਤ "ਚਮਕੌਰ ਦੀ ਜੰਗ" ਦੇ ਬਾਰੇ ਲਿਖਿਆ ਹੈ ਪਰੰਤੂ ਇੱਥੇ ਸੂਫੀ ਫਕੀਰ, ਸ਼ਾਇਰ, ਵਿਦਵਾਨ, ਚਿੰਤਕ ਮਨੁੱਖੀ ਹਮਦਰਦੀ ਨਾਲ ਨੱਕੋ-ਨੱਕ ਭਰਪੂਰ, ਨਿਧੜਕ ਸਾਹਿਤਕਾਰ ਅਤੇ ਇਕ ਸੱਚੇ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:+੯੧੯੯੧੫੮੦੫੧੦੦*

ਮੁਸਲਮਾਨ-ਹਕੀਮ ਮਿਰਜ਼ਾ ਅਲਹ ਯਾਰ ਖਾਂ ਜੋਗੀ ਰਹਿਮਾਨੀ ਦੀ ਰਚਨਾ "ਗੰਜਿ ਸਹੀਦਾਂ" ਅਤੇ ਖ਼ੁਦ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਾਦਸ਼ਾਹ ਔਰੰਗਜ਼ੇਬ ਆਲਮਗੀਰ ਨੂੰ ਫ਼ਾਰਸੀ ਜਬਾਨ ਵਿਚ ਲਿਖੇ ਅਤੇ ਭੇਜੇ (ਫਤਿਹ ਦੀ ਚਿਠੀ) 'ਜ਼ਫਰਨਾਮਹ' ਨੂੰ ਹੀ ਮੁਖ ਤੌਰ ਉੱਤੇ ਪ੍ਰਮਾਣਿਕ ਸਰੋਤ ਦੇ ਤੌਰ ਉੱਤੇ ਧਿਆਨ-ਗੋਚਰੇ ਕਰ ਰਹੇ ਹਾਂ, ਤਾਂ ਜੋ ਪਾਠਕਾਂ ਨੂੰ ਦੁਨੀਆ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿੱਚ ਇੱਕੋ ਇਕ ਸਭ ਤੋਂ ਅਸਾਵੀਂ ਜੰਗ "ਚਮਕੌਰ ਦੀ ਜੰਗ" ਬਾਰੇ ਸਹੀ ਜਾਣਕਾਰੀ ਪ੍ਰਾਪਤ ਹੋ ਸਕੇ।

ਸ੍ਰੀ ਅਨੰਦਪੁਰ ਸਾਹਿਬ ਦੇ ਸਥਾਨ ਉੱਤੇ ਕਈ ਮਹੀਨੇ ਚਲੇ ਲੰਮੇ ਸੰਘਰਸ਼ ਵਿਚ ਬਾਈਧਾਰ ਦੇ ਰਾਜਪੂਤ ਪਹਾੜੀ ਰਾਜਿਆਂ ਅਤੇ ਮੁ.ਗਲਾਂ-ਪਠਾਣਾਂ ਦੀਆਂ ਫੌਜਾਂ ਨੂੰ ਗੁਰੂਕਿਆਂ ਦੀਆਂ ਫ਼ੌਜਾਂ ਤੋਂ ਹਾਰ ਖਾਣ ਉਪਰੰਤ ਸਿਰਸਾ ਨਦੀ ਦੇ ਕਿਨਾਰੇ ਮੁਗਲਾਂ-ਪਠਾਣਾਂ ਦੀਆਂ ਫੌਜਾਂ ਨੇ ਮੁੜ ਹਮਲਾ ਕਰ ਦਿੱਤਾ।

ਸਰਸਾ ਨਦੀ ਦੇ ਕੰਢੇ ਮੈਦਾਨ-ਏ-ਜੰਗ ਵਿਚ ਆਪਣੇ ਤੀਰ ਅਤੇ ਤੇਗ ਨਾਲ ਦੁਸ਼ਮਣ ਦੀਆਂ ਟਿੱਡੀ ਦਲ ਵਾਂਗ ਹਮਲਾਵਰ ਹੋ ਕੇ, ਧਾਅ ਕੇ ਆਈਆਂ ਫੌਜਾਂ ਨੂੰ ਚੰਗਾ ਮਜ਼ਾ ਚਖਾ ਕੇ ਸਤਿਗੁਰਾਂ ਦੀ ਅਗਵਾਈ ਵਿਚ ੪੦ ਕੁ ਭੁੱਖੇ-ਭਾਣੇ ਸਿੰਘਾਂ ਦਾ ਕਾਫਲਾ ਲੰਮਾ ਪੈਂਡਾਂ ਮਾਰਦਿਆਂ ਜਦੋਂ ਚਮਕੌਰ ਦੀ ਕੱਚੀ ਗੜ੍ਹੀ ਵਿਚ ਪਹੁੰਚਿਆ, ਉੱਥੇ ਨਾਂ ਤਾਂ ਕੋਈ ਲੰਗਰ-ਪਰਸ਼ਾਦੇ ਦਾ ਪ੍ਰਬੰਧ ਸੀ ਤੇ ਨਾਂ ਹੀ ਕੋਈ ਹੋਰ ਸਹੂਲਤ ਸੀ। ਹਾਂ, ਸੂਹੀਆਂ ਰਾਹੀਂ ਐਸਾ ਜ਼ਰੂਰ ਪਤਾ ਲੱਗ ਗਿਆ ਕਿ ਬੇਦੀਨ, ਵਿਸ਼ਵਾਸਘਾਤੀ ਜ਼ਾਲਮਾਂ ਦੀ ਫੌਜ ਮੁੜ ਹੋਰ ਭਾਰੀ ਗਿਣਤੀ ਵਿਚ ਗੜ੍ਹੀ ਦੁਆਲੇ ਘੇਰਾ ਘੱਤ ਕੇ ਬੈਠ ਗਈ ਹੈ। ਸਤਿਗੁਰੂ ਜੀ ਅਨੰਦਪੁਰੀ ਨੂੰ ਛੱਡਣ, ਪਰਵਾਰ ਦੇ ਵਿਛੜ ਜਾਣ ਅਤੇ ਪ੍ਰਾਣਾਂ ਤੋਂ ਵੀ ਪਿਆਰੇ ਅਨੇਕਾਂ ਸਿੰਘਾਂ ਦੇ ਸ੍ਰੀ ਅਨੰਦਪੁਰ ਸਾਹਿਬ ਅਤੇ ਸਰਸਾ ਦੇ ਯੁੱਧ ਵਿਚ ਸ਼ਹੀਦੀ ਪਾਉਣ ਅਤੇ ਸਰਸਾ ਨਦੀ ਵਿਚ ਆਏ ਬੇਤਹਾਸ਼ਾ ਹੜ੍ਹ ਵਿਚ ਰੁੜ ਜਾਣ ਦੇ ਬਾਵਜੂਦ ਅਕਾਲ ਪੁਰਖ ਦੀ ਰਜ਼ਾ, ਹੁਕਮ ਅਤੇ ਭਾਣੇ ਨੂੰ ਸਿਰ-ਮੱਥੇ ਮੰਨਦਿਆਂ ਪੂਰੀ ਸਹਿਜ ਅਵਸਥਾ ਵਿਚ ਸਨ। ਗੁਰੂ ਕੇ ਸਿੰਘ ਪੂਰੇ ਜੋਸ਼, ਜਜ਼ਬੇ ਅਤੇ ਗੁੱਸੇ ਵਿਚ ਦੁਸ਼ਮਣ ਨਾਲ ਮੁੜ ਦੋ-ਦੋ ਹੱਥ ਕਰਨ ਲਈ ਉਤਾਵਲੇ ਸਨ। ਜੋਗੀ ਰਹਿਮਾਨੀ ਇਉਂ ਰੋਸ਼ਨੀ ਪਾਉਂਦੇ ਹਨ:

*ਜਿਸ ਦਮ ਹੂਏ ਚਮਕੌਰ ਮੇਂ ਸਿੰਘੋਂ ਕੇ ਉਤਾਰੇ।*
*ਝੁਲਾਏ ਹੂਏ ਸ਼ੇਰ ਥੇ ਸਭ ਗੈਜ਼ (ਗੁੱਸਾ) ਕੇ ਮਾਰੇ।*
*ਆਖੋਂ ਸੇ ਨਿਕਲਤੇ ਥਾ ਦਿਲੇਰੋਂ ਕੇ ਸ਼ਰਾਰੇ (ਚੰਗਿਆੜੇ)।*
*ਸਤਿਗੁਰੂ ਕੇ ਸਿਵਾ ਔਰ .ਗਜ਼ਬਨਾਕ (ਗੁੱਸੇ ਨਾਲ ਭਰੇ ਪੀਤੇ ਹੋਏ) ਥੇ ਸਾਰੇ।*
*ਗੁੱਸੇ ਸੇ ਨਜ਼ਰ ਜਾਤੀ ਥੀ ਅਫਵਾਜਿ (ਵੈਰੀ ਦਲ) ਅੱਦੂ ਪਰ।*
*ਤੇ.ਗੇ ਸੇ ਨਿਗਾਹ ਪੜਤੀ ਥੀ ਦੁਸ਼ਮਨ ਕੇ ਗੱਲੂ (ਗਰਦਨ) ਪਰ।*
*ਤਥਾ*

*ਧੋਖਾ ਦੀਆ ਹਰ ਸਿੰਘ ਕੋ ਪੈਮਾਨ-ਸ਼ਿਕਨੋ (ਬਚਨ ਤੰਗ ਕਰਨ ਵਾਲੇ) ਨੇ।*
*ਬੇ-ਮਿਹਰੋਂ ਨੇ ਬੇ-ਧਰਮੋਂ ਨੇ ਈਮਾਨ ਸ਼ਿਕਨੋਂ ਨੇ।*
*ਜਬ ਇਤਨਾ ਕਹਾ ਜੁੱਲ (ਧੋਖਾ, ਛਲ) ਦੀਆ ਅਹਿਸਾਨ-ਸ਼ਿਕਨੋਂ ਨੇ।*

ਕੱਚੀ ਗੜ੍ਹੀ ਵਿਚ ਉਤਾਰੇ ਉਪਰੰਤ ਸਤਿਗੁਰਾਂ ਨੇ ਜਿਸ ਥਾਂ ਉੱਤੇ ਆਪਣਾ ਟਿਕਾਣਾ ਕੀਤਾ, ਉੱਥੋਂ ਗੜ੍ਹੀ ਦੇ ਚਾਰੇ ਪਾਸੇ ਜੰਗਲ ਵਿਚ ਉੱਗੇ ਹੋਏ ਬੇਤਹਾਸ਼ਾ ਘਾਹ ਵਾਂਗ ਫੈਲੀ ਹੋਈ ਦੁਸ਼ਮਣਾਂ ਦੀ ਫੌਜ ਦਾ ਲਾਮ-ਲਸ਼ਕਰ ਪੂਰੀ ਤਰ੍ਹਾਂ ਨਜ਼ਰ ਆਉਂਦਾ ਸੀ। ਸਤਿਗੁਰਾਂ ਵੱਲੋਂ ਇਕ ਮਾਹਰ ਯੁੱਧ-ਨੀਤੀਵਾਨ ਜਰਨੈਲ ਵਾਂਗ ਚੁਣੀ ਜਗ੍ਹਾ ਜੰਗੀ ਨੁਕਤਾ-ਨਿਗਾਹ ਤੋਂ ਬਹੁਤ ਮਹੱਤਵਪੂਰਨ ਸੀ। ਸਤਿਗੁਰਾਂ ਨੇ ਥਾਂਓ-ਥਾਂਈਂ ਪਹਿਰੇ ਲਾ ਦਿੱਤੇ। ਜੋਗੀ ਜੀ ਸਾਰਾ ਦ੍ਰਿਸ਼ ਅਤੇ ਖਾਲਸਾ ਫੌਜ ਦੀ ਚੜ੍ਹਦੀ ਕਲਾ ਵਾਲੀ ਅਵਸਥਾ ਦਾ ਹਾਲ ਇਉਂ ਪੇਸ਼ ਕਰਦੇ ਹਨ:

*ਜਿਸ ਜਾ (ਜਗ੍ਹਾ) ਕੀਆ ਹਜ਼ੂਰ ਨੇ ਜਾ ਕਰ ਕਯਾਮ ਥਾ।*
*ਚਮਕੌਰ ਕੀ ਗੜ੍ਹੀ ਮੇਂ ਯਿਹ ਏਕ ਊਚਾ ਬਾਮ (ਥਾਂ) ਥਾ।*
*ਇਸ ਜਾ ਸੇ ਚਾਰ ਕੂੰਟ ਕਾ ਨਜ਼ਾਰਾ ਆਮ ਥਾ।*
*ਦਿਖਤਾ ਯਹਾਂ ਸੇ ਲਸ਼ਕਰਿ-ਆਦਾ (ਦੁਸਮਣ) ਤਮਾਮ ਥਾ।*
*ਅਸਵਾਰ ਹੀ ਅਸਵਾਰ ਥੇ ਫੈਲੇ ਹੁਏ ਰਨ ਮੇਂ।*
*ਪਿਆਦੇ ਥੇ, ਯਾ ਥੇ ਆਦਮੀ ਘਾਸ ਉਗਪੜੀ ਬਨ ਮੇਂ।*
*ਅਤੇ:*
*ਸਤਿਗੁਰ ਨੇ ਮੌਕਾ ਮੌਕਾ ਸੇ ਸਭ ਕੋ ਬਿਠਾ ਦੀਆ।*
*ਹਰ ਬੁਰਜ ਪਿ, ਫ਼ਸੀਲ ਪਿ, ਪਹਿਰਾ ਲਗਾ ਦੀਆ।*

ਹਕੀਮ ਅਲਹ ਯਾਰ ਖਾਂ ਜੋਗੀ ਹੈਰਾਨ ਹੈ, ਪ੍ਰੇਸ਼ਾਨ ਹੈ, ਦੰਗ ਹੈ ਕਿ ਇਤਨਾ ਕੁਝ ਦਿਲ-ਕੰਬਾਊ ਭਾਣਾ ਵਰਤ ਜਾਣ ਦੇ ਬਾਵਜੂਦ ਕਈ ਦਿਨਾਂ ਦੇ ਭੁੱਖੇ-ਭਾਣੇ ਸਤਿਗੁਰਾਂ ਦਾ ਉਪਦੇਸ਼ "ਥੇ ਗ਼ਮ ਕੀ ਜਗਹ ਸ਼ਾਂਤੀ ਸੇ ਪੁਰ ਗੁਰੂ ਗੋਬਿੰਦ। ਫੁਰਮਾਏ ਵੁਹ ਸਭ ਸੇ: ਨਹੀਂ ਮੌਕਾ ਯਿਹ ਗ਼ਜ਼ਬ (ਗੁੱਸੇ) ਕਾ।" ਅਨੁਸਾਰ ਸਭ ਸ਼ਾਂਤਚਿੱਤ ਹੋ ਕੇ ਚੌਕੜੇ ਮਾਰ ਕੇ ਇਕਾਗਰਤਾ ਨਾਲ ਸਜ ਗਏ ਅਤੇ ਰਹਰਾਸਿ ਸਾਹਿਬ ਦਾ ਪਾਠ ਅਰੰਭ ਕਰ ਦਿੱਤਾ ਅਤੇ ਸਤਿਗੁਰਾਂ ਨਾਲ ਮਿਲ ਕੇ "ਤਹਾ ਬੈਕੁੰਠੁ ਜਹ ਕੀਰਤਨੁ ਤੇਰਾ" ਅਨੁਸਾਰ ਸਤਿਸੰਗਿ ਵਿਚ ਲੀਨ ਹੋ ਗਏ। ਇਹੋ ਹੁਕਮ, ਰਜ਼ਾ ਅਤੇ ਭਾਣੇ ਵਿਚ ਵਿਚਰਨ ਵਾਲਾ ਵਰਤਾਰਾ "ਸਤਿਗੁਰਾਂ ਅਤੇ ਪੰਥ ਖਾਲਸਾ" ਦਾ ਗ਼ਜ਼ਬ ਦਾ ਹੈ, ਹੈਰਾਨੀਕੁੰਨ ਹੈ, ਅਚੰਭਿਤ ਕਰਨ ਵਾਲਾ ਹੈ, ਸੰਸਾਰ ਤੋਂ ਬਿਲਕੁਲ ਨਿਵੇਕਲਾ ਅਤੇ ਨਿਆਰਾ ਹੈ। ਵੱਡੇ ਸੰਕਟ ਸਮੇਂ ਵੀ ਉਹ ਇਕ ਮਨ ਇਕ ਚਿਤ, ਇਕਾਗਰ ਚਿਤ ਹੋ ਕੇ ਗੁਰ ਮਰਿਆਦਾ "ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥" ਅਨੁਸਾਰ ਅਕਾਲ ਪੁਰਖ ਪ੍ਰਤੀ ਆਪਣਾ ਫਰਜ਼-ਏ-ਇਲਾਹੀ ਨਹੀਂ

ਭੁੱਲਦੇ। ਸਤਿਸੰਗ ਵਿਚ ਸਤਿਗੁਰਾਂ ਦੀ ਅਗਵਾਈ ਵਿਚ ਜੁੜੀ ਸੰਗਤ ਤੋਂ ਇਉਂ ਜਾਪਦਾ ਸੀ ਜਿਵੇਂ ਕੁਝ ਵਾਪਰਿਆ ਹੀ ਨਾ ਹੋਵੇ। ਇਹ ਅਜੀਬੋ ਗਰੀਬ ਵਰਤਾਰਾ "ਧੰਨ ਜੀਓ ਤਿਹ ਕੋ ਜਗ ਮੈ। ਮੁਖ ਤੇ ਹਰਿ ਚਿਤ ਮੈਂ ਜੁਧ ਬਿਚਾਰੈ" ਦੇ ਸਿਧਾਂਤ ਅਨੁਕੂਲ ਹੀ ਸੀ। ਜੋਗੀ ਜੀ ਠੀਕ ਹੀ ਅਜਿਹੇ ਅਜ਼ੀਬ ਅਤੇ ਹੈਰਾਨੀਕੁਨ "ਸਿੰਘ ਵਰਤਾਰੇ" ਬਾਰੇ ਇਉਂ ਲਿਖਦੇ ਹਨ:

*ਰਹਿਰਾਸ ਕਾ ਦੀਵਾਨ ਸਜਾਇਆ ਗੁਰੂ ਜੀ ਨੇ।*
*ਮਿਲ-ਜੁਲ ਕੇ ਸਰਿ-ਸ਼ਾਮ ਭਜਨ ਗਾਏ ਸਭੀ ਨੇ।*
*ਖਾਨਾ (ਲੰਗਰ) ਕਈ ਵਕਤੋਂ ਸੇ ਮੁਯੱਸਰ (ਪ੍ਰਾਪਤ) ਨ ਥਾ ਆਯਾ।*
*ਇਸ ਸ਼ਾਮ ਭੀ ਸ਼ੇਰੋਂ ਨੇ ਕੜਾਕਾ (ਭੁੱਖੇ) ਹੀ ਉਠਾਯਾ।*

ਉਪਰੰਤ ਸਭ ਆਪੋ ਆਪਣੀ ਥਾਂ ਜ਼ਮੀਨ ਉੱਤੇ ਹੀ ਕਮਰਕੱਸੇ ਖੋਲ੍ਹ ਕੇ ਲੇਟ ਗਏ। ਥਕੇਵੇਂ ਵਿਚ ਪਰੰਤੂ ਭੁੱਖੇ ਸ਼ੇਰਾਂ ਵਾਂਗ ਗੁੱਸੇ ਅਤੇ ਅਕ੍ਰਿਤਘਣਾਂ ਪ੍ਰਤੀ ਰੋਹ ਦੇ ਬਾਵਜੂਦ ਭਾਣੇ ਵਿਚ ਸਬਰ-ਸ਼ੁਕਰ ਕਰਦਿਆਂ ਨਿਸ਼ਚਿੰਤ ਸੌਂ ਗਏ। ਉਨ੍ਹਾਂ ਦਾ ਮਨੋਬਲ ਬਹੁਤ ਉੱਚਾ ਸੀ ਅਤੇ ਉਹ ਆਤਮਿਕ ਤੌਰ ਉੱਤੇ ਪੂਰੇ ਮਜ਼ਬੂਤ ਸਨ, "ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥" ਵਾਲੀ ਹਾਲਤ ਸੀ। ਸਤਿਗੁਰੂ ਜੀ ਪਰਮਾਤਮਾ ਦੇ ਸ਼ੁਕਰਾਨੇ ਵਿਚ ਮੁੜ ਲੀਨ ਹੋ ਗਏ। ਜੋਗੀ ਜੀ ਇਉਂ ਫ਼ੁਰਮਾਉਂਦੇ ਹਨ:

*ਗੋਬਿੰਦ ਭੀ ਸ਼ਬਬਾਸ਼ (ਰੈਣ ਬਸੇਰਾ ਕਰਨ ਲਈ) ਹੁਏ ਖੈਮਾ ਮੇਂ ਜਾ ਕਰ।*
*ਦੇਖਾ ਤੋਂ ਵਹਾਂ ਬੈਠੇ ਹੈਂ ਗਰਦਨ ਕੋ ਝੁਕਾ ਕਰ।*
*"ਵਾਹਗੁਰੂ" "ਵਾਹਗੁਰੂ" ਹੈ ਮੂੰਹ ਸੇ ਨਿਕਲਤਾ।*
*"ਹੈ ਤੂ ਹੀ ਤੂ !" "ਤੂ ਹੀ ਤੂ!!" ਮੂੰਹ ਸੇ ਨਿਕਲਤਾ।*

ਕੈਸਾ ਨਿਵੇਕਲਾ ਅਜ਼ਬ ਲਾਸਾਨੀ ਵਰਤਾਰਾ ਹੈ ਸਤਿਗੁਰੂ ਜੀ ਅਤੇ ਗੁਰੂ ਕੇ ਸਿੰਘਾਂ ਦਾ! ਪਤਾ ਹੈ ਕਿ ਬਹੁਤ ਭਾਰੀ ਨੁਕਸਾਨ ਹੋ ਚੁੱਕਾ ਹੈ ਅਤੇ ਅਗਲੇ ਦਿਨ ਦੁਨੀਆ ਦੀ ਅਸਾਵੀਂ ਜੰਗ ਵੀ ਯਕੀਨੀ ਸੀ ਅਤੇ ਦਸ ਲੱਖ ਗਿਣਤੀ ਦੀ ਦੁਸ਼ਮਣ ਦੀ ਫੌਜ ਨਾਲ ਬਹਾਦਰੀ ਨਾਲ ਦੋ-ਦੋ ਹੱਥ ਹੁੰਦਿਆਂ ਉਨ੍ਹਾਂ ਚਾਲੀ (੪੦) ਭੁੱਖੇ-ਭਾਣੇ ਸ਼ੇਰਾਂ ਦੀ ਸ਼ਹੀਦੀ ਵੀ ਯਕੀਨੀ ਸੀ, ਪਰੰਤੂ ਫਿਰ ਵੀ ਉਹ ਸਿੰਘ ਸ਼ਾਂਤ ਅਤੇ ਸਹਿਜ ਅਵਸਥਾ ਵਿਚ ਵਿਚਰ ਰਹੇ ਸਨ। ਵਿਗਿਆਨੀਆਂ, ਅਖੌਤੀ ਤਰਕਸ਼ੀਲਾਂ ਦੀ ਦੁਨਿਆਵੀ ਸੋਚ ਅਤੇ ਸਮਝ ਤੋਂ ਇਹ ਸਭ ਕੁਝ ਬਾਹਰ ਸੀ। ਇਤਿਹਾਸ ਗਵਾਹ ਹੈ ਕਿ ਦੁਨੀਆ ਦੇ ਵੱਡੇ ਤੋਂ ਵੱਡੇ ਯੋਧੇ, ਜਰਨੈਲ ਜੰਗਾਂ-ਯੁੱਧਾਂ ਵਿਚ ਟਕਰਾਉਂਦਿਆਂ ਹੋਇਆਂ ਨਮੋਸ਼ੀ ਅਤੇ ਹਾਰ ਦਾ ਸ਼ਿਕਾਰ ਹੋ ਜਾਣ ਉੱਤੇ ਦਿਲ ਛੱਡ ਗਏ ਅਤੇ ਕਈਆਂ ਨੇ ਹਥਿਆਰ ਹੀ ਸੁੱਟ ਦਿੱਤੇ ਅਤੇ ਕਈਆਂ ਨੇ ਤਾਂ ਆਪਣੇ ਪਰਵਾਰਾਂ ਸਮੇਤ ਆਤਮ ਹੱਤਿਆਵਾਂ ਵੀ ਕੀਤੀਆਂ। ਮਹਾਂਬਲੀ ਅਰਜਨ ਮਹਾਂਭਾਰਤ ਦੇ ਯੁੱਧ ਵਿਚ ਆਪਣੇ ਪੁੱਤਰ ਅਭਿਮੰਨਿਯੁ ਦੇ ਚੱਕਰਵਿਯੂ ਵਿਚ ਫਸ ਜਾਣ ਅਤੇ ਮੂਰਛਤ ਹੋ ਜਾਣ ਦੀ ਖ਼ਬਰ

ਸੁਣ ਕੇ ਹਥਿਆਰ ਸੁੱਟ ਕੇ ਬੈਠ ਗਿਆ ਸੀ। ਯੂਨਾਨ ਦਾ ਬਾਦਸ਼ਾਹ ਸਿਕੰਦਰ ਮਹਾਨ ਤਥਾ ਸਿਕੰਦਰ-ਏ-ਆਜ਼ਮ ਕਹਾਉਣ ਵਾਲਾ ਅਤੇ ਸੰਸਾਰ-ਜੇਤੂ ਹੋਣ ਦਾ ਸੁਪਨਾ ਦੇਖਣ ਵਾਲਾ ਪੰਜਾਬ ਦੇ ਇਕ ਛੋਟੇ ਜਿਹੇ ਰਿਆਸਤੀ ਪਰੰਤੂ ਦਲੇਰ ਰਾਜੇ ਪੋਰਸ, ਜੋ ਜੰਗ ਵਿਚ ਹਾਰ ਗਿਆ ਸੀ, ਦਾ ਸਵੈਮਾਣ ਅਤੇ ਜ਼ੁਰਅੱਤ ਭਰਪੂਰ ਜਵਾਬ ਸੁਣ ਕੇ ਝੂਣਾ ਅਤੇ ਲੱਜਿਤ ਹੋ ਗਿਆ ਸੀ। ਉਹ ਅੱਗੇ ਨਹੀਂ ਸੀ ਵਧਿਆ, ਸਗੋਂ ਮਾਨਸਿਕ ਹਾਰ ਮੰਨ ਕੇ ਵਾਪਸ ਹੀ ਪਰਤ ਗਿਆ ਸੀ। ਇੰਟਰਨੈੱਟ ਤੋਂ ਪ੍ਰਾਪਤ ਇਤਲਾਹ ਅਨੁਸਾਰ ਈਸਾ ਤੋਂ ੩੨੩ ਸਾਲ ਪਹਿਲਾਂ ਜ਼ਿੰਦਗੀ ਵਿਚ ਹਾਰ ਕੇ ਟੁੱਟੇ ਦਿਲ ਨਾਲ ਉਹ ਸੰਸਾਰ ਤੋਂ ਚਲਾ ਗਿਆ। ਫ਼ਰਾਂਸ ਦਾ ਬਾਦਸ਼ਾਹ- ਜਰਨੈਲ- ਨੈਪੋਲੀਅਨ ਬੋਨਾਪਾਰਟ, ਉਹ ਵੀ "ਸੰਸਾਰ ਜੇਤੂ" ਹੋਣ ਦਾ ਰੰਗੀਨ ਸੁਪਨਾ ਵੇਖਦਾ ਸੀ, ਅੰਤ ਨੂੰ ਵਾਟਰਲੂ ਦੇ ਮੈਦਾਨ ਵਿਚ ਹਾਰ ਖਾ ਜਾਣ ਉਪਰੰਤ ਛੋਟੇ ਜਿਹੇ ਟਾਪੂ ਲਾਂਗਵੁਡ ਵਿਚ ਕਾਬੂ ਕਰ ਲਿਆ ਗਿਆ ਸੀ ਅਤੇ ਜੇਲ੍ਹ ਵਿਚ ੧੮੭੩ ਈ: ਵਿੱਚ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਜਰਮਨ ਦਾ ਚਾਂਸਲਰ ਅਤੇ ਫੌਜਾਂ ਦਾ ਮਹਾਨ ਜਰਨੈਲ "ਬਿਸਮਾਰਕ" ਆਖਰ ਨੂੰ ਜ਼ਿੰਦਗੀ ਵਿਚ ਹਾਰ ਖਾ ਕੇ, ਜ਼ਹਿਰ ਖਾ ਕੇ ੧੮੯੮ ਈ: ਵਿੱਚ ਮੌਤ ਦੇ ਮੂੰਹ ਵਿਚ ਜਾ ਪਿਆ। ਦੂਜੇ ਸੰਸਾਰ ਮਹਾਂਯੁੱਧ ਦੇ ਦੋ ਮਹਾਂਨਾਇਕਾਂ --ਜਰਮਨ ਦੇ ਡਿਕਟੇਟਰ ਹਿਟਲਰ ਅਤੇ ਇਟਲੀ ਦੇ ਡਿਕਟੇਟਰ ਮੂਸੋਲੀਨੀ ੧੯੪੫ ਈ: ਵਿਚ ਹੀਰੋਸ਼ੀਮਾ ਅਤੇ ਨਾਗਾਸਾਕੀ ਵਿਖੇ ਹਾਈਡਰੋਜ਼ਨ ਬੰਬ ਡਿੱਗ ਜਾਣ ਨਾਲ ਯੁੱਧ ਦਾ ਪਾਸਾ ਪਲਟ ਜਾਣ ਉਪਰੰਤ ਇਤਨੇ ਜਿਆਦਾ ਮਾਯੂਸ ਅਤੇ ਨਿਰਾਸ਼ ਹੋ ਗਏ ਸਨ ਕਿ ਉਨ੍ਹਾਂ ਨੇ ਆਪਣੇ ਪਰਵਾਰਾਂ ਨੂੰ ਖੁਦ ਆਪਣੇ ਹਥਿਆਰਾਂ ਨਾਲ ਮੌਤ ਦੇ ਘਾਟ ਉਤਾਰ ਕੇ ਆਪ ਆਤਮ-ਹੱਤਿਆ ਕਰ ਲਈ ਸੀ। ਖਾਲਸਾ ਪੰਥ ਦਾ ਰਵੱਈਆ, ਸਦਾਚਾਰ, ਵਰਤਾਰਾ ਅਤੇ ਸੱਭਿਆਚਾਰ ਜੱਗ ਤੋਂ ਨਿਆਰਾ ਹੈ, ਜੋ ਮਨੁੱਖੀ ਸੂਝ ਨੂੰ ਪ੍ਰੇਸ਼ਾਨੀ ਅਤੇ ਹੈਰਾਨੀ ਵਿਚ ਪਾਉਣ ਵਾਲਾ ਹੈ। ਇਹ ਪੰਥਕ ਜਜ਼ਬਾ ਸੰਸਾਰ ਨੂੰ ਅਚੰਭਿਤ ਕਰਨ ਵਾਲਾ ਹੈ। ਅਖੌਤੀ ਵਿਗਿਆਨੀਆਂ ਅਤੇ ਤਰਕਸ਼ੀਲਾਂ ਦੀ ਸਮਝ ਤੋਂ ਬਾਹਰ ਦੀ ਬਾਤ ਹੈ।

ਬਹੁਤ ਹੀ ਮਹੱਤਵਪੂਰਨ ਗੱਲ ਇਹ ਹੈ ਜੋ ਦੁਨੀਆ ਦੇ ਹਰ ਬਸ਼ਰ ਨੂੰ ਸਮਝਣ ਦੀ ਲੋੜ ਹੈ ਕਿ ਦੁਨੀਆ ਦੇ ਸਾਰੇ ਬਾਦਸ਼ਾਹਾਂ, ਜਰਨੈਲਾਂ ਅਤੇ ਯੋਧਿਆਂ ਨੇ ਸਾਰੀਆਂ ਲੜਾਈਆਂ, ਜੰਗ ਅਤੇ ਯੁੱਧ ਜ਼ਰ (ਧਨ) ਜ਼ੋਰੂ (ਇਸਤਰੀ) ਜ਼ਮੀਨ (ਦੇਸ਼) ਉੱਤੇ ਕਬਜ਼ਾ ਕਰਨ ਲਈ ਕੀਤੇ ਇਸ ਦੇ ਨਾਲ ਹੀ ਕਈਆਂ ਨੇ ਆਪਣੇ-ਆਪਣੇ ਧਰਮਾਂ ਦੇ ਤਲਵਾਰ ਅਤੇ ਰਾਜ-ਸ਼ਕਤੀ ਦੇ ਜ਼ੋਰ ਨਾਲ ਪ੍ਰਚਾਰ-ਪ੍ਰਸਾਰ ਲਈ ਅਣਗਿਣਤ ਨਿਰਦੋਸ਼ ਲੋਕਾਂ ਦਾ ਅਜਾਈਂ ਖ਼ੂਨ ਵਹਾਇਆ। ਐਸਾ ਵੀ ਦਾਅਵਾ ਕੀਤਾ ਜਾਂਦਾ ਹੈ ਕਿ ਸੰਸਾਰ ਵਿਚ "ਯਹੂਦੀ ਕੌਮ" ਨੇ ਸਭ ਤੋਂ ਵੱਧ ਸ਼ਹੀਦੀਆਂ ਦਿੱਤੀਆਂ, ਕੁਰਬਾਨੀਆਂ ਕੀਤੀਆਂ ਅਤੇ ਲੰਮੀ ਜੱਦੋ-ਜਹਿਦ ਅਤੇ ਸੰਘਰਸ਼ ਕੀਤਾ। ਇਸ ਵਿਚ ਸ਼ਾਇਦ ਕੋਈ ਅਤਿਕਥਨੀ ਨਹੀਂ ਹੈ, ਪਰੰਤੂ ਇਤਿਹਾਸਿਕ ਤੱਥ ਅਤੇ ਅਕੱਟ ਸੱਚਾਈ ਇਹ

ਵੀ ਹੈ ਕਿ ਯਹੂਦੀ ਕੌਮ ਨੇ ਇਹ ਸਾਰਾ ਕੁਝ ਆਪਣੇ ਧਾਰਮਿਕ ਰਹਿਬਰ ਹਜ਼ਰਤ ਮੂਸਾ ਜੀ ਦੇ ਹੁਕਮ ਅਨੁਸਾਰ ਆਪਣੇ ਧਰਮ, ਹੋਂਦ-ਹਸਤੀ ਨੂੰ ਬਚਾਉਣ ਅਤੇ ਆਪਣੇ ਪਾਕ-ਪਵਿੱਤਰ ਉੱਚ ਧਾਰਮਿਕ ਸਥਾਨ "ਯੋਰੋਸਲਿਮ" ਅਤੇ ਆਪਣੀ ਮਾਤ੍ਰ-ਭੂਮੀ ਦੀ ਪ੍ਰਾਪਤੀ ਲਈ ਹੀ ਕੀਤਾ। ਉਨ੍ਹਾਂ ਦੀ ਜੱਦੋ-ਜਹਿਦ ਹਾਲੇ ਵੀ ਜਾਰੀ ਹੈ। ਗੁਰੂ ਸਾਹਿਬ ਦੇ ਸਾਹਮਣੇ "ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥" ਹਿੰਦੂ, ਸਿੱਖ, ਮੁਸਲਮਾਨ ਤਥਾ ਲੋਕਾਈ ਦੇ ਸਾਰੇ ਮਨੁੱਖ ਮਾਤਰ "ਏਕੁ ਪਿਤਾ ਏਕਸ ਕੇ ਹਮ ਬਾਰਿਕ", ਮਾਣਸੁ ਕੀ ਜਾਤਿ ਸਭੈ ਏਕੋ ਪਹਿਚਾਨਬੋ" ਅਤੇ "ਸਭ ਮਹਿ ਜੋਤਿ ਜੋਤਿ ਹੈ ਸੋਇ" ਅਤੇ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ" ਦੇ ਸਿਧਾਂਤ ਉਤੇ ਆਧਾਰਿਤ ਇਕੋ ਹੀ ਰੂਪ ਸਨ। ਗੁਰੂ ਸਾਹਿਬਾਨ – ਖਾਲਸਾ ਪੰਥ ਨੇ ਕਿਸੇ ਨਾਲ ਵੀ ਧਰਮ, ਜਾਤ, ਨਸਲ ਦੇ ਆਧਾਰ ਉੱਤੇ ਜਾਂ ਜ਼ਰ, ਜ਼ੋਰੂ, ਜ਼ਮੀਨ, ਦੇਸਾਂ ਉੱਤੇ ਕਬਜ਼ੇ ਕਰਨ ਦੀ ਲਾਲਸਾ ਨਾਲ ਕੋਈ ਜੰਗ-ਯੁੱਧ ਨਹੀਂ ਕੀਤਾ ਅਤੇ ਨਾ ਹੀ ਉਨ੍ਹਾਂ ਦਾ ਕੋਈ ਝਗੜਾ ਨਹੀਂ ਸੀ। ਖਾਲਸਾ ਪੰਥ ਹਮੇਸ਼ਾਂ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥" ਦੀ ਨਿਰਭਉ ਤੇ ਨਿਰਵੈਰ ਪਰੰਤੂ ਅਜਿੱਤ ਭਾਵਨਾ ਨਾਲ ਹੀ ਕਾਰਜਸ਼ੀਲ ਅਤੇ ਸੰਘਰਸ਼ੀਲ ਰਿਹਾ ਹੈ। ਉਨ੍ਹਾਂ ਦਾ ਸੰਘਰਸ਼ ਤਾਂ ਕੇਵਲ ਤੇ ਕੇਵਲ ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ, ਜ਼ਮੀਰ ਦੀ ਅਜ਼ਾਦੀ, ਧਰਮ ਦੀ ਅਜ਼ਾਦੀ, ਸਾਂਝੀਵਾਲਤਾ, ਸਦਾਚਾਰ, ਪਰਉਪਕਾਰ, ਹੱਕ ਅਤੇ ਸੱਚ ਭਾਵ ਨਿਰੋਲ ਲੋਕ ਹਿੱਤਾਂ ਲਈ ਹੀ ਸੀ। ਝਗੜਾ ਜੋ ਸੀ ਉਹ ਜਾਤ, ਧਰਮ, ਨਸਲ ਤੋਂ ਉਤਾਂਹ ਉੱਠ ਕੇ ਜਾਬਰ, ਜੁਲਮ, ਜਾਲਮ, ਲੋਟੂ ਟੋਲਿਆਂ, ਲੋਕਾਂ ਦਾ ਹੱਕ ਮਾਰਨ ਅਤੇ ਖ਼ੂਨ ਚੂੱਸਣ ਵਾਲਿਆਂ ਵਿਰੁੱਧ ਸੀ। ਸੰਸਾਰ ਇਤਿਹਾਸ ਵਿਚ ਇਹ ਗੁਰਮਤਿ ਦਰਸ਼ਨ ਅਤੇ ਸਿੱਖ ਸੰਘਰਸ਼ ਸਭ ਤੋਂ ਨਿਰਾਲਾ, ਨਿਆਰਾ, ਅੱਡਰਾ ਸ਼ਾਨਾਂਮੱਤਾ, ਅਜਬ ਅਤੇ ਅਜ਼ੀਮ ਹੈ, ਲਾਸਾਨੀ ਹੈ, ਮਾਣ ਕਰਨ ਯੋਗ ਹੈ।

ਅੱਧੀ ਰਾਤ ਤੀਕ ਦਸਮੇਸ਼ ਜੀ ਅਕਾਲ ਪੁਰਖ ਦੀ ਮਿੱਠੀ-ਪਿਆਰੀ ਯਾਦ ਵਿਚ ਜੁੜੇ ਰਹਿਣ ਬਾਅਦ ਗੜ੍ਹੀ ਉੱਤੇ ਚਲੇ ਗਏ ਅਤੇ ਖੁੱਲ੍ਹੀ ਹਵਾ ਵਿਚ ਟਹਿਲਦਿਆਂ ਹੋਇਆਂ ਵੀ ਆਤਮਿਕ-ਅਨੰਦ ਵਿਚ ਗੜੂੰਦ ਅਕਾਲ ਪੁਰਖ ਦੇ ਧਿਆਨ ਵਿਚ ਜੁੜੇ ਹੋਏ ਉਸ ਦਾ ਸ਼ੁਕਰਾਨਾ ਕਰਦੇ ਰਹੇ। ਨਿਰਸੰਦੇਹ ਜੋ ਭਿਆਨਕ ਸਮਾਂ ਜਲਦੀ ਹੀ ਆਉਣ ਵਾਲਾ ਸੀ, ਪਾਤਸ਼ਾਹ ਉਸ ਤੋਂ ਭਲੀ ਪ੍ਰਕਾਰ ਜਾਣੂ ਸਨ। ਬਸ! ਇਸ ਨੂੰ ਧੁਰ ਅੰਤਰ-ਆਤਮੇ ਅਨੁਭਵ ਕਰਦਿਆਂ ਗਹਿਰ-ਗੰਭੀਰਤਾ ਨਾਲ ਸੋਚਦਿਆਂ, ਸਤਿਗੁਰੂ ਜੀ ਪਹਿਲਾਂ ਸਿੰਘਾਂ ਪਾਸ ਗਏ। ਉਹੀ ਸਿੰਘ ਸੂਰਮੇ ਜਿਨ੍ਹਾਂ ਨੇ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥" ਅਨੁਸਾਰ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਤੋਂ ਵੀ ਸੰਕੋਚ ਨਹੀਂ ਕੀਤਾ ਸੀ। ਅੰਤਾਂ ਦੇ ਥਕੇਵੇਂ ਨਾਲ ਝੰਬੇ ਸਿੰਘਾਂ ਅੰਦਰ ਕੁਰਬਾਨੀ ਦੀ ਅਟੁੱਟ ਭਾਵਨਾ ਅਤੇ ਜਜ਼ਬੇ ਨੂੰ ਵੇਖ ਕੇ ਗੁਰੂ ਜੀ ਉਨ੍ਹਾਂ ਦੀ ਹਿੰਮਤ ਨੂੰ

ਸਿਜਦਾ ਕਰ ਰਹੇ ਹਨ। ਸੀਸ ਨਿਵਾ ਰਹੇ ਹਨ ਅਤੇ ਆਪਣੇ "ਕਰ ਕਮਲਾਂ" ਨਾਲ ਉਨ੍ਹਾਂ ਨੂੰ ਸੰਭਾਲ ਰਹੇ ਹਨ ਅਤੇ ਆਪਣੇ ਮਨ-ਮੰਦਰ ਅੰਦਰ ਕਹਿ ਰਹੇ ਹਨ ਕਿ ਕੱਲ ਤੁਸੀਂ ਸਾਰੇ, "ਪਰਮਾਤਮਾ ਦੀ ਉਲਫਤ, ਪਿਆਰ ਅਤੇ ਹੱਕ-ਸੱਚ ਦੇ ਪਰਵਾਨਿਓ" ਸ਼ਹੀਦੀਆਂ ਪਾ ਜਾਉਗੇ। ਸਤਿਗੁਰੂ ਇਕੱਲੇ-ਇਕੱਲੇ ਸਿੰਘ ਨੂੰ ਚੁੰਮ ਰਹੇ ਸਨ, ਗਲੇ ਲਗਾ ਰਹੇ ਸਨ, ਮਮਤਾ ਵਿਚ ਗੜੂੰਦ ਦਿਲੀ ਪਿਆਰ ਅਤੇ ਸਤਿਕਾਰ ਦੇ ਰਹੇ ਸਨ। ਸ਼ਾਇਦ ਹੀ ਦੁਨੀਆ ਦੇ ਕਿਸੇ ਰਹਿਬਰ ਨੇ ਆਪਣੇ ਪੈਰੋਕਾਰਾਂ ਨੂੰ ਆਪਣੇ ਪੁੱਤਰਾਂ ਤੋਂ ਵੀ ਵੱਧ ਇਸ ਤਰ੍ਹਾਂ ਪਿਆਰਾ ਸਮਝਿਆ ਹੋਵੇ! ਇਹ ਮਮਤਾ, ਇਹ ਲਗਾਉ, ਇਹ ਮੁਹੱਬਤ ਅਤੇ ਇਹ ਆਤਮਿਕ ਸਾਂਝ ਵਾਲਾ ਵਲਵਲਾ ਕੇਵਲ ਤੇ ਕੇਵਲ ਸਤਿਗੁਰਾਂ ਦੇ ਹੀ ਹਿੱਸੇ ਵਿਚ ਆਇਆ ਹੈ। ਹਕੀਮ ਅਲਹ ਯਾਰ ਖਾਂ ਜੋਗੀ ਰਹਿਮਾਨੀ ਇਸ ਬਹੁਤ ਹੀ ਜਜ਼ਬਾਤੀ ਪਰ ਮਾਣਮੱਤੇ ਦ੍ਰਿਸ਼ ਨੂੰ ਇਉਂ ਪੇਸ਼ ਕਰਦੇ ਹਨ:

*ਜਬ ਡੇਢ ਘੜੀ ਰਾਤ ਗਈ ਜ਼ਿਕਰਿ-ਖ਼ੁਦਾ ਮੇਂ।*
*ਖ਼ੈਮੇ ਸੇ ਨਿਕਲ ਆਏ ਸ੍ਰਕਾਰ ਹਵਾ ਮੇਂ।*
*ਕਦਮੋਂ ਸੇ ਟਹਿਲਤੇ ਥੇ ਮਗਰ ਦਿਲ ਥਾ ਦੂਆ ਮੇਂ।*
*ਬੋਲੇ: "ਯੈ ਖ਼ੁਦਾਵੰਦ! ਹੂੰ ਖ਼ੁਸ਼ ਤੇਰੀ ਰਜ਼ਾ ਮੇ।*
*ਕਰਤਾਰ ਸੇ ਕਹਿਤੇ ਥੇ ਗ਼ੋਯਾ ਰੂ-ਬ-ਰੂ ਹੋ ਕਰ!*
*'ਕੱਲ ਜਾਊਂਗਾ ਚਮਕੌਰ ਸੇ ਮੈਂ ਸੁਰਖਰੂ ਹੋ ਕਰ!*

ਪੂਰੇ ਸਬਰ, ਸਿੱਦਕ, ਸਹਿਣਸ਼ੀਲਤਾ, ਹੁਕਮ ਅਤੇ ਰਜ਼ਾ ਵਿਚ ਵਿਚਰਦਿਆਂ ਖਿੜੇ ਮੱਥੇ ਅਕਾਲ ਪੁਰਖ ਦਾ ਭਾਣਾ ਮੰਨਦਿਆਂ ਸਤਿਗੁਰੂ ਜੀ ਪਰਮਾਤਮਾ ਦਾ ਸ਼ੁਕਰਾਨਾ ਹੀ ਕਰਦੇ ਹਨ। ਉਸ ਸਮੇਂ ਸਾਰੇ ਗੈਬੀ ਅਤੇ ਦੈਵੀ ਨਜ਼ਾਰੇ ਨੂੰ ਬਿਆਨ ਕਰਨਾ ਮਨੁੱਖੀ ਅਕਲ ਤੋਂ ਬਾਹਰ ਦੀ ਬਾਤ ਹੈ। ਜੋਗੀ ਜੀ ਆਪਣੀ ਕਲਮ ਦੁਆਰਾ ਬੜੇ ਜਜ਼ਬਾਤੀ ਲਹਿਜ਼ੇ ਵਿਚ ਸਤਿਗੁਰਾਂ ਦੀ ਅਕਾਲ ਪੁਰਖ ਨਾਲ ਓਤ-ਪੋਤ ਹੋਈ ਮਾਨਸਿਕ ਦਸ਼ਾ ਦਾ ਦ੍ਰਿਸ਼ ਇਉਂ ਪੇਸ਼ ਕਰਦੇ ਹਨ:

*ਥੇ ਦੇਖਤੇ ਹਰ ਇਕ ਕੋ ਗੁਰੂ ਦੀਦਾਇ ਤਰ (ਨਮ ਅਖਾਂ) ਸੇ।*
*ਉਲ਼ਫਤ (ਪਿਆਰ) ਕੀ ਨਿਗਾਹੋਂ ਸੇ ਮੁਹੱਬਤ ਕੀ ਨਜ਼ਰ ਸੇ।*
*ਬਾਂਧੇ ਹੁਏ ਪਟਕਾ ਪਇ-ਖਿਦਮਤ (ਸੇਵਾ ਵਿਚ ਮਗਨ) ਥੇ ਕਮਰ ਸੇ।*

ਸ਼ਾਇਰ ਅਲਹ ਯਾਰ ਖਾਂ ਜੋਗੀ ਸਤਿਗੁਰਾਂ ਦੀ ਜਿੱਥੇ ਦਿਲਾਵਰੀ, ਯੁੱਧ ਕਲਾ, ਬਹਾਦਰੀ ਅਤੇ ਜਵਾਂ ਮਰਦੀ ਦੀ ਸਿਫਤ ਕਰਦੇ ਹਨ, ਉੱਥੇ ਉਹ ਸਤਿਗੁਰਾਂ ਦੇ ਹਰ ਔਖੀ ਤੋਂ ਔਖੀ ਘੜੀ ਹਾਲਾਤ ਸਮੇਂ ਦੇ ਚੜ੍ਹਦੀ ਕਲਾ, ਹੁਕਮ ਤੇ ਰਜ਼ਾ ਵਿਚ ਪੂਰੇ, ਸਬਰ ਅਤੇ ਸ਼ੁਕਰ ਵਿਚ ਪੂਰੇ, ਠਰ੍ਹੰਮੇ ਅਤੇ ਸਹਿਜ ਸਹਿਣਸ਼ੀਲਤਾ ਨਾਲ ਵਿਚਰਨ ਵਾਲੇ ਅਜਬ ਵਰਤਾਰੇ ਤੋਂ ਅੱਸ਼-ਅੱਸ਼ ਕਰਦਿਆਂ ਬਾਖ਼ੂਬੀ ਰੋਸ਼ਨੀ ਪਾਉਂਦੇ ਹਨ:

*ਕਿਸ ਸਬਰ ਸੇ ਹਰ ਏਕ ਕੜੀ ਤੂ ਨੇ ਉਠਾਈ।*

*ਕਿਸ ਸ਼ੁਕਰ ਸੇ ਹਰ ਚੋਟ ਕਲੇਜੇ ਪਿ ਹੈ ਖਾਈ।*
*ਵਾਲਦ ਕੋ ਕਟਾਇਆ, ਕਭੀ ਔਲਾਦ ਕਟਾਈ।*
*ਕੀ ਫਿਕਰ ਮੇਂ, ਫਾਕੇ ਮੇ, ਹਜ਼ਾਰੋਂ ਸੇ ਲੜਾਈ।*
*ਹਿੰਮਤ ਸੇ ਤਿਰੀ ਸਭ ਥੇ ਸਲਾਤੀ (ਸੁਲਤਾਨ ਦਾ ਬਹੁ ਵਚਨ) ਲਰੱਜ਼ਤੇ।*
*ਜੁਰੱਤ ਸੇ ਤਿਰੀ ਲੋਗ ਥੇ ਤਾ (ਚੀਨ ਤੱਕ) ਚੀਨ ਲਰੱਜ਼ਤੇ।*

ਸਤਿਗੁਰਾਂ ਨੂੰ ਅਗਲੀ ਹੀ ਸਵੇਰ ਹੋਣ ਵਾਲੀ ਭਿਆਨਕ ਅਤੇ ਖ਼ੂਨ ਡੋਲ੍ਹਵੀਂ ਜੰਗ ਦਾ ਅਹਿਸਾਸ ਸੀ। ਦੁਨੀਆ ਦੀ ਜਿਸ ਇੱਕੋ-ਇਕ ਅਸਾਵੀਂ ਜੰਗ ਵਿਚ ਮੁੱਠੀ ਭਰ ਭੁੱਖੇ-ਭਾਣੇ ੪੦ ਸਿੰਘਾਂ ਸਮੇਤ ਵੱਡੇ ਸਾਹਿਬਜ਼ਾਦਿਆਂ ਵਿਚ ਵੈਰੀ ਦਲ ਨਾਲ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾਉਣ ਦਾ ਚਾਅ ਤੇ ਜੋਸ਼ ਸੀ। ਸਤਿਗੁਰੂ ਇਕੱਲੇ-ਇਕੱਲੇ ਸਿੰਘ ਪਾਸ ਬੈਠ ਕੇ ਉਸ ਨੂੰ ਜਿਸ ਅਦਬ, ਜਜ਼ਬਾਤ ਅਤੇ ਦਿਲੀ ਮੁਹੱਬਤ ਨਾਲ ਨਿਹਾਰਦੇ, ਸਤਿਕਾਰਦੇ ਅਤੇ ਪਿਆਰਦੇ ਹਨ, ਉਹ ਸਾਰਾ ਦ੍ਰਿਸ਼ ਜੋਗੀ ਜੀ ਇਉਂ ਪੇਸ਼ ਕਰਦੇ ਹਨ:

*ਜਿਨ ਸਿੰਘੋਂ ਨੇ ਕਲ ਮੌਤ ਕੇ ਸਾਹਿਲ (ਕਿਨਾਰਾ) ਥਾ ਉਤਰਨਾ।*
*ਕਲ ਸੁਹਬ ਥਾ ਜਿਨ ਖਾਲਸੋਂ ਨੇ ਜੰਗ ਮੇਂ ਮਰਨਾ।*
*ਚੂੰਮਾਂ ਕਭੀ ਹਲਕੂਮ (ਘੰਡੀ-ਗਲ) ਦਹਨ (ਮੂੰਹ) ਚੂੰਮਨੇ ਬੈਠੇ।*
*ਜਬ ਪਾਇੰਤੀ (ਪੈਂਦਾ, ਪੈਰਾਂ ਵਲ) ਆਏ ਤੋਂ ਚਰਨ ਚੂੰਮਨੇ ਬੈਠੇ।*

ਇਸ ਉਪਰੰਤ ਸਤਿਗੁਰੂ ਜੀ ਹੌਲੀ-ਹੌਲੀ, ਚੁੱਪ-ਚਪੀਤੇ ਇਕ ਸੰਸਾਰਕ ਪਿਤਾ ਵਾਂਗ ਆਪਣੇ ਦੋਹਾਂ ਵੱਡੇ ਸਾਹਿਬਜ਼ਾਦਿਆਂ ਪਾਸ ਪਹੁੰਚੇ। ਸਤਿਗੁਰੂ ਨੇ ਦੋਹਾਂ ਸਾਹਿਬਜ਼ਾਦਿਆਂ ਨੂੰ ਸੰਵਾਰਿਆ, ਪਿਆਰਿਆ ਅਤੇ ਮਨ ਹੀ ਮਨ ਅਗਲੀ ਸਵੇਰ ਵਾਪਰਣ ਵਾਲੀ ਖ਼ੌਫਨਾਕ ਘਟਨਾ ਨੂੰ ਬੜੀ ਸੰਜੀਦਗੀ ਅਤੇ ਸੰਵੇਦਨਸ਼ੀਲਤਾ ਨਾਲ ਅਨੁਭਵ ਕਰਦਿਆਂ ਅਕਾਲ ਪੁਰਖ ਨੂੰ ਕੋਈ ਉਲਾਂਭਾ ਨਹੀਂ ਦਿੱਤਾ "ਉਲਾਹਨੋ ਮੈ ਕਾਹੂ ਨ ਦੀਓ ॥ ਮਨ ਮੀਠ ਤੁਹਾਰੋ ਕੀਓ ॥" ਸਗੋਂ ਸ਼ੁਕਰਾਨਾ ਹੀ ਕੀਤਾ, ਜੋਗੀ ਅਲਹ ਯਾਰ ਖਾਂ ਦੇ ਸ਼ਬਦਾਂ ਅਨੁਸਾਰ ਉਹ ਦਿਲ ਕੰਬਾਉ ਦ੍ਰਿਸ਼ ਇਉਂ ਪੇਸ਼ ਹੈ:

*ਬਾਕੀ ਥੀ ਘੜੀ ਰਾਤ, ਗੁਰੂ ਖੈਮੇਂ ਮੇ ਆਏ।*
*ਸ਼ਾਹਜ਼ਾਦੇ ਯਹਾਂ ਦੋਨੋਂ ਹੀ ਸੋਤੇ ਹੁਏ ਪਾਏ।*
*ਦੋਨੋਂ ਕੇ ਰੁਖਿ-ਪਾਕ (ਪਵਿਤ੍ਰ ਮੁਖੜਾ) ਸੇ ਗੈਸੂ (ਲੰਬੇ ਕੇਸ) ਜੋ ਹਟਾਏ।*
*ਅਫ਼ਲਾਕ (ਵਾਲਾਂ ਦੀ ਲਿਟਾਂ) ਨੇ ਸਰਮਾ ਕੇ ਮਹੁ-ਮਿਹਰ (ਚੰਦ ਤੇ ਸੂਰਜ) ਛੁਪਾਏ।*
*ਸਤਿਗੁਰ ਨੇ ਦਹਨ ਜਬ ਦਹਨਿ-ਪਾਕ ਪਿ ਰੱਖਾ।*
*ਕੁਮਲਾਤੇ ਹਰ ਇਕ ਫੂਲ ਕੇ ਸਰ ਖਾਕ ਪਿ ਰੱਖਾ।*

ਚਲਦਾ.....

# ਸਭਰਾਵਾਂ ਦੀ ਲੜਾਈ

-ਸ. ਹਰਸ਼ਰਨ ਸਿੰਘ*

ਸਿੱਖ ਕੌਮ ਦਾ ਗੌਰਵਮਈ ਇਤਿਹਾਸ ਸੂਰਮਗਤੀ ਅਤੇ ਕੁਰਬਾਨੀਆਂ ਦੇ ਅਦੁੱਤੀ ਕਾਰਨਾਮਿਆਂ ਨਾਲ ਭਰਿਆ ਪਿਆ ਹੈ। ਦੁਨੀਆ ਦੀ ਹੋਰ ਕੋਈ ਵੀ ਕੌਮ ਇਸ ਖੇਤਰ ਵਿਚ ਸਿੱਖਾਂ ਦਾ ਮੁਕਾਬਲਾ ਨਹੀਂ ਕਰ ਸਕਦੀ।

ਸਭਰਾਵਾਂ ਦੀ ਲੜਾਈ। ਇਹ ਗਾਥਾ ਹੈ, ਉਨ੍ਹਾਂ ਜਾਂਬਾਜ਼ ਸਿੰਘ-ਸੂਰਬੀਰ ਯੋਧਿਆਂ ਦੀ, ਜਿਨ੍ਹਾਂ ਨੇ ਆਪਣੇ ਦੇਸ਼ ਦੀ ਆਨ ਅਤੇ ਸ਼ਾਨ ਦੀ ਖ਼ਾਤਰ ਮੈਦਾਨ-ਏ-ਜੰਗ ਵਿਚ ਸ਼ਹੀਦੀਆਂ ਪ੍ਰਾਪਤ ਕੀਤੀਆਂ, ਪਰ ਆਪਣੇ ਜਿਊਂਦੇ ਜੀਅ ਫ਼ਿਰੰਗੀਆਂ ਨੂੰ ਸੁਤੰਤਰ ਸਿੱਖ ਰਾਜ ਦੀ ਧਰਤੀ 'ਤੇ ਪੈਰ ਨਹੀਂ ਸੀ ਰੱਖਣ ਦਿੱਤਾ। ਇਹ ਇਕ ਇਤਿਹਾਸਿਕ ਸੱਚਾਈ ਹੈ ਕਿ ਮੁਦਕੀ ਦੀ ਲੜਾਈ ਅਤੇ ਫਿਰੋਜ਼ਸ਼ਾਹ ਦੀ ਲੜਾਈ ਵਿਚ ਖਾਲਸਾ ਫ਼ੌਜ ਨੇ ਅੰਗਰੇਜ਼ਾਂ ਦਾ ਜਬਰਦਸਤ ਜਾਨੀ ਅਤੇ ਮਾਲੀ ਨੁਕਸਾਨ ਕਰ ਦਿੱਤਾ ਸੀ। ਅਜਿਹੀ ਗੰਭੀਰ ਸਥਿਤੀ ਵਿਚ ਇਕ ਮੌਕੇ ਤਾਂ ਗਵਰਨਰ ਜਨਰਲ ਲਾਰਡ ਹਾਰਡਿੰਗ ਸਿੱਖਾਂ ਅੱਗੇ ਬਿਨਾਂ ਸ਼ਰਤ ਹਥਿਆਰ ਸੁੱਟਣ ਲਈ ਵੀ ਤਿਆਰ ਹੋ ਗਿਆ ਸੀ। ਪਰ ਅਫਸੋਸ! ਸਿੱਖ ਫੌਜ ਦੇ ਗ਼ਦਾਰ ਜਰਨੈਲਾਂ ਦੀ ਆਪਣੇ ਹੀ ਦੇਸ਼ ਨਾਲ ਗ਼ੱਦਾਰੀ ਸਦਕਾ ਅੰਗਰੇਜ਼ ਫ਼ੌਜ ਦੀ ਹਾਰ ਹਰ ਵਾਰੀ ਜਿੱਤ ਵਿਚ ਤਬਦੀਲ ਹੁੰਦੀ ਰਹੀ।

ਮੁਦਕੀ ਦੀ ਲੜਾਈ ਅਤੇ ਫਿਰੋਜ਼ਸ਼ਾਹ ਦੀ ਲੜਾਈ ਤੋਂ ਬਾਅਦ ਅੰਗਰੇਜ਼ ਗਵਰਨਰ ਜਨਰਲ ਲਾਰਡ ਹਾਰਡਿੰਗ ਨੇ ਗੁਲਾਬ ਸਿੰਘ ਨੂੰ ਬੁਲਾਵਾ ਭੇਜਿਆ। ਸਿੱਖ ਰਾਜ ਵਿਚ ਗੁਲਾਬ ਸਿੰਘ ਉਸ ਸਮੇਂ ਜੰਮੂ ਕਸ਼ਮੀਰ ਦਾ ਗਵਰਨਰ ਸੀ ਅਤੇ ਨਾਲ ਹੀ ਉਸ ਨੂੰ ਆਰਜ਼ੀ ਤੌਰ 'ਤੇ ਪ੍ਰਧਾਨ ਮੰਤਰੀ ਦੇ ਅਹੁਦੇ 'ਤੇ ਨਿਯੁਕਤ ਕੀਤਾ ਗਿਆ ਸੀ। ਗੁਲਾਬ ਸਿੰਘ, ਲਾਲ ਸਿੰਘ ਅਤੇ ਤੇਜ ਸਿੰਘ ਲਾਰਡ ਹਾਰਡਿੰਗ ਨੂੰ ਆਣ ਮਿਲੇ। ਅਸਲ ਵਿਚ ਅੰਗਰੇਜ਼ ਹੁਣ ਹੋਰ ਲੜਾਈ ਵਿਚ ਹੋਣ ਵਾਲੇ ਨੁਕਸਾਨ ਤੋਂ ਬਚਣਾ ਚਾਹੁੰਦੇ ਸਨ। ਅੰਗਰੇਜ਼ ਚਾਹੁੰਦੇ ਸਨ ਕਿ ਗੁਲਾਬ ਸਿੰਘ ਕਿਸੇ ਨਾ ਕਿਸੇ ਢੰਗ ਨਾਲ ਸਿੱਖ ਫ਼ੌਜਾਂ ਨੂੰ ਈਨ ਮੰਨਣ ਲਈ ਤਿਆਰ ਕਰ ਲਵੇ, ਪਰ ਗੁਲਾਬ ਸਿੰਘ ਨੇ ਲਾਰਡ ਹਾਰਡਿੰਗ ਨੂੰ ਸਪੱਸ਼ਟ ਰੂਪ ਵਿਚ ਦੱਸਿਆ ਕਿ ਸਿੱਖ ਫ਼ੌਜ ਦੀ ਮੌਜੂਦਗੀ ਵਿਚ ਅੰਗਰੇਜ਼ ਇੱਕ ਪੈਰ ਵੀ ਪੰਜਾਬ ਦੀ ਧਰਤੀ 'ਤੇ ਨਹੀਂ ਰੱਖ ਸਕਦੇ। ਅਖੀਰ ਵਿਚ ਇਹ ਸਮਝੌਤਾ ਹੋਇਆ ਕਿ ਜਦੋਂ ਤਕ ਅੰਗਰੇਜ਼ਾਂ ਦੀਆਂ ਵੱਡੀਆਂ ਤੋਪਾਂ ਅਤੇ ਹੋਰ ਜੰਗੀ ਸਾਮਾਨ ਨਹੀਂ ਪਹੁੰਚ ਜਾਂਦਾ, ਉਦੋਂ ਤਕ ਲੜਾਈ ਨਾ ਛੇੜੀ ਜਾਵੇ। ਇਹ ਵੀ ਸਮਝੌਤਾ

*੪੩-ਚਰਨ ਬਾਗ, ਪਟਿਆਲਾ। ਮੋ: +੯੧੯੪੧੭੭੦੯੩੪੩

ਹੋਇਆ ਕਿ ਜਦੋਂ ਲੜਾਈ ਸ਼ੁਰੂ ਹੋ ਜਾਵੇ ਤਾਂ ਗੁਲਾਬ ਸਿੰਘ ਸਿੱਖ ਫ਼ੌਜਾਂ ਲਈ ਲੋੜੀਂਦਾ ਗੋਲਾ-ਬਾਰੂਦ ਅਤੇ ਖਾਣ-ਪੀਣ ਦੇ ਸਾਮਾਨ ਦੀ ਸਪਲਾਈ ਬੰਦ ਕਰ ਦੇਵੇਗਾ। ਇਸ ਸਮਝੌਤੇ ਤਹਿਤ ਐਡਵਰਡ ਲਾਰੰਸ ਨੇ ਅੰਗਰੇਜ਼ੀ ਸਰਕਾਰ ਵੱਲੋਂ ਇਕ ਲਿਖਤੀ ਇਕਰਾਰਨਾਮਾ ਗੁਲਾਬ ਸਿੰਘ ਨੂੰ ਦਿੱਤਾ, ਜਿਸ ਅਨੁਸਾਰ ਲੜਾਈ ਉਪਰੰਤ ਜੰਮੂ-ਕਸ਼ਮੀਰ ਦਾ ਇਲਾਕਾ ਸਿੱਖ ਰਾਜ ਨਾਲੋਂ ਤੋੜ ਕੇ ਗੁਲਾਬ ਸਿੰਘ ਨੂੰ ਗ਼ੱਦਾਰੀ ਲਈ ਇਨਾਮ ਵਜੋਂ ਦੇ ਦਿੱਤਾ ਜਾਵੇਗਾ। ਕੈਪਟਨ ਮੂਰੇ ਆਪਣੀ ਪੁਸਤਕ "ਹਿਸਟਰੀ ਆਫ ਇੰਡੀਆ" ਵਿਚ ਲਿਖਦਾ ਹੈ ਕਿ "ਸਭਰਾਵਾਂ ਦੀ ਲੜਾਈ ਤੋਂ ਪਹਿਲਾਂ ਦੋਹਾਂ ਪਾਸਿਆਂ ਦੇ ਜਰਨੈਲਾਂ ਵੱਲੋਂ ਅਜਿਹਾ ਸ਼ਰਮਨਾਕ ਸਮਝੌਤਾ ਦੁਨੀਆ ਦੇ ਇਤਿਹਾਸ ਵਿਚ ਪਹਿਲਾਂ ਕਦੇ ਨਹੀਂ ਹੋਇਆ ਸੀ। ਇਸ ਸਮਝੌਤੇ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਕਿਸ ਨਿਵਾਣ ਤਕ ਡਿੱਗ ਪਿਆ ਹੈ।" ਹਿੰਦੁਸਤਾਨ ਦੇ ਇਤਿਹਾਸ ਵਿਚ ਆਪਣੇ ਹੀ ਦੇਸ਼ ਨਾਲ ਗ਼ੱਦਾਰੀ ਕਰਨ ਦੀ ਇਹ ਸਭ ਤੋਂ ਵੱਧ ਸ਼ਰਮਨਾਕ ਘਟਨਾ ਸੀ। ਇਸ ਤਰ੍ਹਾਂ ਗ਼ੱਦਾਰ ਜੁੰਡਲੀ ਨੇ ਅੰਗਰੇਜ਼ਾਂ ਨੂੰ ਲੜਾਈ ਲਈ ਤਿਆਰੀ ਕਰਨ ਦਾ ਖੁੱਲ੍ਹਾ ਸਮਾਂ ਦੇ ਦਿੱਤਾ।

ਅੰਗਰੇਜ਼ ਫ਼ੌਜ ਦੀਆਂ ਵੱਡੀਆਂ ਤੋਪਾਂ ਅਤੇ ਹੋਰ ਜੰਗੀ ਸਾਮਾਨ ਫਰਵਰੀ, ੧੮੪੬ ਈ: ਦੇ ਪਹਿਲੇ ਹਫ਼ਤੇ ਵਿਚ ਸਭਰਾਵਾਂ ਦੇ ਸਥਾਨ 'ਤੇ ਪਹੁੰਚ ਗਿਆ ਸੀ। ਇਸ ਸਮੇਂ ਦੌਰਾਨ ਸਿੱਖ ਫ਼ੌਜਾਂ ਨੇ ਸਤਲੁਜ ਦਰਿਆ ਦੇ ਕੰਢੇ 'ਤੇ ਢਾਈ ਮੀਲ ਲੰਬੀ ਜ਼ਬਰਦਸਤ ਮੋਰਚਾਬੰਦੀ ਕਰ ਲਈ ਸੀ। ਡੂੰਘੀਆਂ ਖਾਈਆਂ ਪੁੱਟ ਕੇ ਤੋਪਖ਼ਾਨੇ ਬੀੜ ਦਿੱਤੇ ਗਏ ਸਨ। ਲੜਾਈ ਸ਼ੁਰੂ ਹੋਣ ਤੋਂ ਦੋ ਦਿਨ ਪਹਿਲਾਂ ਹੀ ਜਰਨੈਲ ਲਾਲ ਸਿੰਘ ਨੇ ਸਿੱਖ ਫ਼ੌਜ ਦੁਆਰਾ ਕੀਤੀ ਗਈ ਮੋਰਚਾਬੰਦੀ ਦੀ ਪੂਰੀ ਰੀਪੋਰਟ ਆਪਣੇ ਏਲਚੀ ਸਮਸ਼ੂਦੀਨ ਰਾਹੀਂ ਮੇਜਰ ਲਾਰੰਸ ਨੂੰ ਭੇਜ ਦਿੱਤੀ ਸੀ। ਫ਼ੌਜ ਦੇ ਸੱਜੇ ਪਾਸੇ ਦਰਿਆ ਉੱਤੇ ਬੇੜੀਆਂ ਦਾ ਪੁਲ ਬਣਿਆ ਸੀ। ਇਸ ਪੁਲ ਰਾਹੀਂ ਫ਼ੌਜ ਨੂੰ ਅਸਲਾ, ਖਾਣ-ਪੀਣ ਆਦਿ ਦਾ ਸਾਮਾਨ ਭੇਜਣ ਦਾ ਪ੍ਰਬੰਧ ਕੀਤਾ ਹੋਇਆ ਸੀ। ਫ਼ੌਜ ਦੇ ਖੱਬੇ ਪਾਸੇ ਰੇਤ ਦੇ ਵੱਡੇ-ਵੱਡੇ ਢੇਰ ਸਨ ਅਤੇ ਇਹ ਮੁਹਾਜ਼ ਸਭ ਤੋਂ ਕਮਜ਼ੋਰ ਸੀ। ਇਸ ਕਮਜ਼ੋਰ ਮੁਹਾਜ਼ ਵਾਲੇ ਪਾਸੇ ਦੀ ਕਮਾਂਡ ਲਾਲ ਸਿੰਘ ਨੇ ਖ਼ੁਦ ਸੰਭਾਲੀ ਹੋਈ ਸੀ, ਤਾਂ ਜੋ ਅੰਗਰੇਜ਼ਾਂ ਦੀ ਜਿੱਤ ਨੂੰ ਯਕੀਨੀ ਬਣਾਇਆ ਜਾ ਸਕੇ। ਮੁਦਕੀ ਅਤੇ ਫਿਰੋਜ਼ਸ਼ਾਹ ਦੀਆਂ ਲੜਾਈਆਂ ਵਿਚ ਸਿੱਖ ਫ਼ੌਜ ਦੀ ਨਾਜ਼ੁਕ ਹਾਲਤ ਦੀ ਖ਼ਬਰ ਜਦੋਂ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਨੂੰ ਪਹੁੰਚੀ ਤਾਂ ਉਸ ਬੁੱਢੇ ਹੋ ਚੁੱਕੇ ਜਰਨੈਲ ਦੇ ਡੌਲੇ ਫਰਕਣ ਲੱਗ ਪਏ ਅਤੇ ਉਹ ਸਿੱਖ ਰਾਜ ਦੀ ਸੁਰੱਖਿਆ ਦੀ ਲੜਾਈ ਵਿਚ ਮਰ ਮਿਟਣ ਲਈ ਤਿਆਰ ਹੋ ਗਿਆ। ਉਸ ਨੇ ਉਸੇ ਸਮੇਂ ਆਪਣੇ ਫ਼ੌਜੀ ਦਸਤੇ ਨੂੰ ਨਾਲ ਲਿਆ ਅਤੇ ਸਭਰਾਵਾਂ ਦੇ ਮੈਦਾਨ ਵਿਚ ਆਣ ਧਮਕਿਆ। ਅਟਾਰੀਵਾਲਾ ਸਰਦਾਰ ਨੇ ੧੦ ਫਰਵਰੀ, ੧੮੪੬ ਈ: ਨੂੰ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕੀਤਾ, ਜਪੁ ਜੀ

ਸਾਹਿਬ ਦਾ ਪਾਠ ਕਰਨ ਉਪਰੰਤ ਅਰਦਾਸ ਕੀਤੀ। ਉਸ ਨੇ ਚਿੱਟਾ ਲਿਬਾਸ ਪਹਿਨਿਆ ਹੋਇਆ ਸੀ ਅਤੇ ਚਿੱਟੀ ਘੋੜੀ 'ਤੇ ਸਵਾਰ ਸੀ। ਅਟਾਰੀਵਾਲੇ ਸਰਦਾਰ ਦੇ ਸਭਰਾਵਾਂ ਦੇ ਮੈਦਾਨ ਵਿਚ ਪਹੁੰਚਣ ਕਾਰਨ ਜਰਨੈਲ ਲਾਲ ਸਿੰਘ ਅਤੇ ਤੇਜ ਸਿੰਘ ਦੇ ਰੰਗ ਪੀਲੇ ਪੈ ਗਏ ਸਨ।

੧੦ ਫਰਵਰੀ, ੧੮੪੬ ਦੀ ਸਵੇਰ ਹਨ੍ਹੇਰੇ ਵੇਲੇ ਅੰਗਰੇਜ਼ ਫੌਜ ਨੇ ਚੁਪਕੇ-ਚੁਪਕੇ ਵਧਣਾ ਸ਼ੁਰੂ ਕਰ ਦਿੱਤਾ ਤਾਂ ਜੋ ਸਿੱਖ ਫ਼ੌਜ ਉੱਪਰ ਅਚਾਨਕ ਹਮਲਾ ਕਰ ਕੇ, ਉਨ੍ਹਾਂ ਨੂੰ ਬਿਨਾਂ ਲੜਾਈ ਦੇ ਮੈਦਾਨ ਵਿੱਚੋਂ ਖਦੇੜ ਦਿੱਤਾ ਜਾਵੇ। ਸਵੇਰ ਦੀ ਥੋੜ੍ਹੀ ਜਿਹੀ ਰੋਸ਼ਨੀ ਹੋਣ 'ਤੇ ਜਦੋਂ ਸਿੱਖਾਂ ਨੂੰ ਅੰਗਰੇਜ਼ ਫ਼ੌਜੀਆਂ ਦੀ ਗਤੀਵਿਧੀਆਂ ਦਾ ਪਤਾ ਲੱਗਿਆ ਤਾਂ ਉਨ੍ਹਾਂ ਨੇ ਉਸੇ ਸਮੇਂ ਨਗਾਰੇ ਵਜਾ ਕੇ ਆਪਣੀ ਫ਼ੌਜ ਨੂੰ ਲੜਾਈ ਲਈ ਤਿਆਰ ਕਰ ਲਿਆ। ਫਿਰ ਕੀ ਸੀ? ਉਸੇ ਸਮੇਂ "ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ" ਦੇ ਜੈਕਾਰਿਆਂ ਨਾਲ ਮੈਦਾਨ ਗੂੰਜ ਉਠਿਆ। ਅੰਗਰੇਜ਼ੀ ਤੋਪਖ਼ਾਨੇ ਨੇ ਪੂਰੇ ਤਿੰਨ ਘੰਟੇ ਲਗਾਤਾਰ ਗੋਲਾਬਾਰੀ ਜਾਰੀ ਰੱਖੀ, ਪਰ ਫਿਰ ਵੀ ਅੰਗਰੇਜ਼ ਆਪਣਾ ਕੋਈ ਮਕਸਦ ਹੱਲ ਨਾ ਕਰ ਸਕੇ, ਕਿਉਂਕਿ ਸਿੱਖ ਫ਼ੌਜ ਪਹਾੜ ਵਾਂਗ ਮੈਦਾਨ ਵਿਚ ਡਟੀ ਰਹੀ। ਸਿੱਖਾਂ ਦੇ ਤੋਪਖ਼ਾਨੇ ਨੇ ਵੀ ਜੁਆਬੀ ਗੋਲਾਬਾਰੀ ਸ਼ੁਰੂ ਕਰ ਦਿੱਤੀ ਸੀ। ਸਿੱਖ ਤੋਪਖ਼ਾਨੇ ਦੇ ਅੱਗ ਉਗਲਦੇ ਅਤੇ ਸ਼ੂਕਦੇ ਗੋਲਿਆਂ ਨੇ ਅੰਗੇਰਜ਼ੀ ਤੋਪਖ਼ਾਨੇ ਨੂੰ ਚੁੱਪ ਕਰਵਾ ਦਿੱਤਾ। ਹੁਣ ਅੰਗਰੇਜ਼ ਫ਼ੌਜ ਦੇ ਇਕ ਡਿਵੀਜ਼ਨ ਨੇ ਸਰ ਰਾਬਰਟ ਡਿਕ ਦੀ ਅਗਵਾਈ ਹੇਠ ਸਿੱਖ ਫ਼ੌਜ ਦੇ ਸਭ ਤੋਂ ਕਮਜ਼ੋਰ ਪਾਸੇ ਵੱਲ ਵਧਣਾ ਸ਼ੁਰੂ ਕਰ ਦਿੱਤਾ, ਜਿਧਰ ਲਾਲ ਸਿੰਘ ਦੀ ਕਮਾਂਡ ਹੇਠ ਥੋੜ੍ਹੀ ਜਿਹੀ ਫ਼ੌਜ ਖੜੋਤੀ ਸੀ। ਡਿਕ ਦੀ ਇਹ ਡਿਵੀਜ਼ਨ ਸਿੱਖ ਫ਼ੌਜ ਦੇ ਧੁਰ ਅੰਦਰ ਤਕ ਪਹੁੰਚ ਗਈ। ਲਾਲ ਸਿੰਘ ਕੋਈ ਮੁਕਾਬਲਾ ਕਰਨ ਦੀ ਬਜਾਏ ਕਿਸੇ ਸੁਰੱਖਿਅਤ ਥਾਂ 'ਤੇ ਜਾ ਖੜੋਤਾ। ਸਿੱਖ ਫ਼ੌਜ ਦੇ ਜ਼ਬਰਦਸਤ ਮੁਕਾਬਲੇ ਕਾਰਨ ਅੰਗੇਰਜ਼ ਫ਼ੌਜ ਦੇ ਪੈਰ ਉਖੜ ਗਏ ਅਤੇ ਉਸ ਨੂੰ ਪਿੱਛੇ ਹਟਣ ਲਈ ਮਜਬੂਰ ਹੋਣਾ ਪੈ ਗਿਆ। ਉਸੇ ਸਮੇਂ ਅੰਗਰੇਜ਼ ਦੀ ਇਕ ਹੋਰ ਫ਼ੌਜੀ ਡਿਵੀਜ਼ਨ ਸਰ ਗਿਲਬਰਟ ਦੀ ਅਗਵਾਈ ਹੇਠ ਉੱਥੇ ਆਣ ਪਹੁੰਚੀ। ਸਿੱਖਾਂ ਨਾਲ ਹੋਈ ਗਹਿਗੱਚ ਲੜਾਈ ਵਿਚ ਅੰਗਰੇਜ਼ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਗਿਆ ਅਤੇ ਗਿਲਬਰਟ ਨੂੰ ਵੀ ਪਿੱਛੇ ਹਟਣ ਲਈ ਮਜਬੂਰ ਹੋਣਾ ਪੈ ਗਿਆ। ਫਿਰ ਅੰਗਰੇਜ਼ੀ ਫ਼ੌਜ ਦੀ ਮਦਦ ਲਈ ਇਕ ਹੋਰ ਡਿਵੀਜ਼ਨ ਸਰ ਹੈਰੀ ਸਮਿਥ ਦੀ ਕਮਾਂਡ ਹੇਠ ਉੱਥੇ ਆਣ ਪਹੁੰਚੀ। ਦੋਵੇਂ ਪਾਸਿਆਂ ਤੋਂ ਫ਼ੌਜੀਆਂ ਦੇ ਲਿਸ਼ਕਦੇ ਹਥਿਆਰਾਂ ਨਾਲ ਮੈਦਾਨ-ਏ-ਜੰਗ ਚਮਕ ਉਠਿਆ। ਕਦੀ-ਕਦੀ ਤੋਪਾਂ ਦੇ ਗੋਲਿਆਂ ਦੇ ਫਟਣ ਨਾਲ ਆਕਾਸ਼ ਧੂੰਏਂ ਨਾਲ ਭਰ ਜਾਂਦਾ। ਕਈ ਵਾਰੀ ਸਿੱਖ ਫ਼ੌਜ ਦੇ ਜੈਕਾਰਿਆਂ--"ਜੋ ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ" ਨਾਲ ਧਰਤੀ-ਅਕਾਸ਼ ਗੂੰਜਣ ਲੱਗ ਪੈਂਦੇ। ਅਜਿਹੇ ਸਮੇਂ ਸਿੱਖ ਫ਼ੌਜ ਦੀ ਚੁਸਤੀ-ਫੁਰਤੀ ਵਿਚ ਹੋਰ ਵਾਧਾ ਹੋ ਜਾਂਦਾ। ਸਰਦਾਰ ਸ਼ਾਮ ਸਿੰਘ ਅਟਾਰੀਵਾਲਾ

ਮੈਦਾਨ ਵਿਚ ਸਿੱਖ ਫ਼ੌਜ ਨੂੰ ਹਰ ਮੁਹਾਜ਼ 'ਤੇ ਹੱਲਾਸ਼ੇਰੀ ਦਿੰਦੇ ਨਜ਼ਰ ਆ ਰਹੇ ਸੀ। ਲੜਾਈ ਵਿਚ ਅੰਗਰੇਜ਼ ਫ਼ੌਜ ਦਾ ਜਬਰਦਸਤ ਜਾਨੀ ਨੁਕਸਾਨ ਹੋ ਗਿਆ ਸੀ। ਅੰਗਰੇਜ਼ ਫ਼ੌਜ ਨੂੰ ਹਰੇਕ ਮੁਹਾਜ਼ 'ਤੇ ਹਾਰ ਪੱਲੇ ਪੈ ਰਹੀ ਸੀ। ਜੰਗ ਵਿਚ ਅੰਗਰੇਜ਼ ਫ਼ੌਜ ਦੀ ਇਸ ਪਤਲੀ ਹਾਲਤ ਬਾਰੇ ਸ਼ਾਹ ਮੁਹੰਮਦ ਇੰਝ ਬਿਆਨ ਕਰਦਾ ਹੈ:

*ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ*
*ਵਾਂਗ ਨਿੰਬੂਆਂ ਲਹੂ ਨਿਚੋੜ ਸੁਟੇ।*

ਅਟਾਰੀਵਾਲਾ ਸਰਦਾਰ ਅੰਗਰੇਜ਼ਾਂ ਦਾ ਭਾਰੀ ਜਾਨੀ ਨੁਕਸਾਨ ਕਰਦਾ ਹੋਇਆ ਅੰਗੇਰਜ਼ ਜਰਨੈਲ ਸਰ ਰਾਬਰਟ ਡਿਕ ਦੇ ਨਜ਼ਦੀਕ ਜਾ ਪਹੁੰਚਿਆ। ਹੱਥੋਂ-ਹੱਥੀਂ ਲੜਾਈ ਵਿਚ ਰਾਬਰਟ ਡਿਕ ਸਰਦਾਰ ਸ਼ਾਮ ਸਿੰਘ ਹੱਥੋਂ ਮਾਰਿਆ ਗਿਆ। ਉਸ ਸਮੇਂ ਅੰਗਰੇਜ਼ ਫ਼ੌਜ ਵਿਚ ਦਹਿਸ਼ਤ ਵਰਗਾ ਮਾਹੌਲ ਬਣ ਗਿਆ ਸੀ। ਅੰਗਰੇਜ਼ ਫ਼ੌਜ ਨੇ ਅਟਾਰੀਵਾਲਾ ਸਰਦਾਰ ਨੂੰ ਚਾਰੋਂ ਤਰਫੋਂ ਘੇਰ ਕੇ ਉਨ੍ਹਾਂ ਦੇ ਸਰੀਰ ਨੂੰ ਗੋਲੀਆਂ ਨਾਲ ਛਲਣੀ ਕਰ ਦਿੱਤਾ। ਇਸ ਤਰ੍ਹਾਂ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਖਾਲਸਾਈ ਪਰੰਪਰਾ ਨੂੰ ਕਾਇਮ ਰੱਖਦੇ ਹੋਏ "ਅਤ ਹੀ ਰਣ ਮੇਂ ਤਬ ਜੂਝ ਮਰੋਂ" ਦੇ ਮਹਾਂਵਾਕ ਅਨੁਸਾਰ ਮੈਦਾਨੇ-ਏ-ਜੰਗ ਵਿਚ ਜੂਝਦੇ ਹੋਏ ਦੇਸ਼ ਅਤੇ ਕੌਮ ਲਈ ਸ਼ਹਾਦਤ ਦਾ ਜਾਮ ਪੀ ਕੇ ਅਮਰ ਹੋ ਗਏ।

ਮੈਦਾਨ-ਏ-ਜੰਗ ਵਿਚ ਅੰਗਰੇਜ਼ਾਂ ਦੀ ਸਥਿਤੀ ਬੜੀ ਨਾਜ਼ੁਕ ਬਣਦੀ ਜਾ ਰਹੀ ਸੀ। ਪਤਲੀ ਹੁੰਦੀ ਹਾਲਤ ਨੂੰ ਵੇਖ ਕੇ ਲਾਲ ਸਿੰਘ ਅਤੇ ਤੇਜ ਸਿੰਘ ਘਬਰਾ ਗਏ। ਉਹ ਮੈਦਾਨ ਵਿੱਚੋਂ ਭੱਜ ਕੇ ਸਤਲੁਜ ਦਾ ਦਰਿਆ ਪਾਰ ਕਰ ਕੇ ਦੂਜੇ ਪਾਸੇ ਜਾ ਪਹੁੰਚੇ। ਇਨ੍ਹਾਂ ਗ਼ੱਦਾਰ ਜਰਨੈਲਾਂ ਨੇ ਜਾਂਦੇ-ਜਾਂਦੇ ਬੇੜੀਆਂ ਦੇ ਪੁਲ ਨੂੰ ਤੋਪਾਂ ਨਾਲ ਉਡਾ ਦਿੱਤਾ ਤਾਂ ਜੋ ਕੋਈ ਸਿੱਖ ਫ਼ੌਜੀ ਪੁਲ ਪਾਰ ਨਾ ਕਰ ਸਕੇ। ਜਰਨੈਲ ਗੁਲਾਬ ਸਿੰਘ ਪੁਲ ਦੇ ਪਾਰਲੇ ਪਾਸੇ ਖੜੋਤਾ ਆਪਣੇ ਗ਼ੱਦਾਰ ਸਾਥੀਆਂ ਦੀ ਇੰਤਜ਼ਾਰ ਕਰ ਰਿਹਾ ਸੀ। ਅੰਗੇਰਜ਼ਾਂ ਨਾਲ ਹੋਏ ਸਮਝੌਤੇ ਅਨੁਸਾਰ ਗੁਲਾਬ ਸਿੰਘ ਨੇ ਸਵੇਰ ਤੋਂ ਹੀ ਸਿੱਖਾਂ ਲਈ ਗੋਲਾ-ਬਾਰੂਦ ਅਤੇ ਖਾਣ-ਪੀਣ ਦਾ ਸਾਮਾਨ ਭੇਜਣਾ ਬੰਦ ਕੀਤਾ ਹੋਇਆ ਸੀ। ਸਿੱਖ ਫ਼ੌਜ ਆਪਣੇ ਕੋਲ ਪਹਿਲਾਂ ਹੀ ਮੌਜੂਦ ਗੋਲਾ-ਬਾਰੂਦ ਅਤੇ ਹੋਰ ਹਥਿਆਰਾਂ ਨਾਲ ਮੈਦਾਨ ਵਿਚ ਨਾਇਕਾਂ ਦੀ ਤਰ੍ਹਾਂ ਜੂਝ ਰਹੀ ਸੀ ਅਤੇ ਅੰਗਰੇਜ਼ ਫ਼ੌਜ ਦੇ ਆਹੂ ਲਾਹ ਰਹੇ ਸੀ। ਜਿਉਂ-ਜਿਉਂ ਸਮਾਂ ਬੀਤਦਾ ਗਿਆ, ਸਿੱਖ ਫ਼ੌਜ ਲਈ ਵੀ ਸਥਿਤੀ ਬੜੀ ਨਾਜ਼ੁਕ ਬਣਦੀ ਜਾ ਰਹੀ ਸੀ, ਫਿਰ ਵੀ ਸਿੱਖ ਫ਼ੌਜ ਆਪਣੇ ਪੂਰੇ ਜਾਹੋ-ਜਲਾਲ ਅਤੇ ਚੜ੍ਹਦੀ ਕਲਾ ਦਾ ਸਬੂਤ ਦੇ ਰਹੀ ਸੀ। ਸਿਰੜੀ ਸਿੱਖ ਫ਼ੌਜੀ ਹੁਣ ਭੁੱਜੇ ਹੋਏ ਦਾਣੇ ਖਾ ਕੇ ਅਤੇ ਨਾਲ ਦੇ ਖੇਤਾਂ ਵਿੱਚੋਂ ਗਾਜਰਾਂ, ਮੂਲੀਆਂ ਪੁੱਟ ਕੇ, ਖਾ ਕੇ ਮੈਦਾਨ ਵਿਚ ਡਟੇ ਹੋਏ ਸਨ। ਉਨ੍ਹਾਂ ਦੇ ਚਿਹਰਿਆਂ 'ਤੇ ਕਿਸੇ ਪ੍ਰਕਾਰ ਦਾ ਮਲਾਲ ਨਜ਼ਰ ਨਹੀਂ ਸੀ ਆਉਂਦਾ। ਅਜੇ ਵੀ "ਜੋ ਬੋਲੇ ਸੋ ਨਿਹਾਲ" ਦੇ ਜੈਕਾਰਿਆਂ ਨਾਲ ਧਰਤੀ-ਅਕਾਸ਼

ਗੂੰਜ ਰਿਹਾ ਸੀ। ਅਜੇ ਵੀ ਹਜ਼ਾਰਾਂ ਚਮਕਦੀਆਂ ਹੋਈਆਂ ਤਲਵਾਰਾਂ ਅਤੇ ਨੇਜ਼ਿਆਂ ਦੇ ਲਿਸ਼ਕਾਰਿਆਂ ਨਾਲ ਅੱਖਾਂ ਚੁੰਧਿਆ ਰਹੀਆਂ ਸਨ। ਕਦੇ-ਕਦੇ ਬਾਰੂਦ ਦੇ ਢੇਰ ਨੂੰ ਅੱਗ ਲੱਗਣ ਕਾਰਨ ਧਮਾਕੇ ਸੁਣਾਈ ਦੇ ਰਹੇ ਸਨ। ਹਰ ਥਾਂਈਂ ਲਾਸ਼ਾਂ ਦੇ ਢੇਰ ਹੀ ਢੇਰ ਲੱਗਦੇ ਜਾ ਰਹੇ ਸਨ। ਸਿੱਖ ਫ਼ੌਜ ਨੇ ਤੇਗਾਂ ਅਤੇ ਨੇਜ਼ਿਆਂ ਨਾਲ ਅਜੇ ਵੀ ਅੰਗਰੇਜ਼ ਫ਼ੌਜ ਨੂੰ ਵਖਤ ਪਾਇਆ ਹੋਇਆ ਸੀ। ਸਿੰਘਾਂ ਦੀਆਂ ਤੇਗਾਂ ਦਾ ਵਾਰ ਇਤਨਾ ਜ਼ਬਰਦਸਤ ਹੁੰਦਾ ਸੀ ਕਿ ਅੰਗਰੇਜ਼ ਫ਼ੌਜੀਆਂ ਦੀਆਂ ਤਲਵਾਰਾਂ ਦੇ ਟੁੱਕੜੇ-ਟੁੱਕੜੇ ਹੋ ਜਾਂਦੇ ਸਨ। ਕਈ ਵਾਰ ਸਿੱਖ ਫ਼ੌਜੀ ਅੰਗਰੇਜ਼ਾਂ ਦੀਆਂ ਬੰਦੂਕਾਂ ਦੇ ਬੋਨਟਾਂ ਉਤੇ ਝਪੱਟਾ ਮਾਰ ਕੇ ਖੱਬੇ ਹੱਥ ਨਾਲ ਫੜ ਲੈਂਦੇ ਸਨ। ਫਿਰ ਬੜੀ ਫੁਰਤੀ ਨਾਲ ਅਜਿਹਾ ਘਾਤਕ ਵਾਰ ਕਰਦੇ ਸਨ ਕਿ ਅੰਗਰੇਜ਼ ਫ਼ੌਜੀ ਉੱਥੇ ਹੀ ਢਹਿ-ਢੇਰੀ ਹੋ ਜਾਂਦੇ ਸਨ। ਕਈ ਵਾਰੀ ਇਕ ਇਕੱਲਾ ਸਿੱਖ ਫ਼ੌਜੀ ਅੰਗਰੇਜ਼ਾਂ ਦੇ ਘੇਰੇ ਵਿਚ ਆ ਜਾਂਦਾ ਤਾਂ ਉਹ ਇਕ ਜਾਂਬਾਜ਼ ਯੋਧੇ ਵਾਂਗ ਲੜਦਾ ਹੋਇਆ ਮੈਦਾਨ ਵਿਚ ਹੀ ਸ਼ਹੀਦ ਹੋਣਾ ਪ੍ਰਵਾਨ ਕਰਦਾ। ਇਤਿਹਾਸਕਾਰ ਕਨਿੰਘਮ, ਜੋ ਇਸ ਲੜਾਈ ਵਿਚ ਬਤੌਰ ਕੈਪਟਨ ਮੌਜੂਦ ਸੀ, ਆਪਣੀ ਪੁਸਤਕ "ਹਿਸਟਰੀ ਆਫ ਦੀ ਸਿਖ਼ਸ" ਵਿਚ ਲਿਖਦਾ ਹੈ ਕਿ "ਸਿੱਖ ਜਰਨੈਲਾਂ ਦੀਆਂ ਗ਼ੱਦਾਰੀ ਦੀਆਂ ਕਰਤੂਤਾਂ ਕਾਰਨ ਸਿੱਖਾਂ ਦੀ ਹਾਲਤ ਬਹੁਤ ਨਾਜ਼ੁਕ ਹੋ ਗਈ ਸੀ, ਪਰ ਅਜਿਹੇ ਨਾਜ਼ੁਕ ਹਾਲਾਤ ਦੇ ਬਾਵਜੂਦ ਕਿਸੇ ਇਕ ਵੀ ਸਿੱਖ ਨੇ ਹਥਿਆਰ ਸੁੱਟ ਕੇ ਹਾਰ ਮੰਨਣੀ ਕਬੂਲ ਨਹੀਂ ਕੀਤੀ।" ਜਦੋਂ ਭੁੱਖੇ-ਭਾਣੇ ਸਿੱਖ ਫ਼ੌਜੀਆਂ ਦੀ ਹਾਲਤ ਬਹੁਤ ਨਾਜ਼ੁਕ ਹੋ ਗਈ ਤਾਂ ਉਨ੍ਹਾਂ ਨੇ ਲੜਾਈ ਜਾਰੀ ਰੱਖਦੇ ਹੋਏ ਦਰਿਆ ਵੱਲ ਨੂੰ ਪਿੱਛੇ ਹਟਣਾ ਸ਼ੁਰੂ ਕਰ ਦਿੱਤਾ, ਤਾਂ ਜੋ ਦਰਿਆ ਪਾਰ ਕਰ ਕੇ ਦੂਜੇ ਕੰਢੇ 'ਤੇ ਪਹੁੰਚ ਕੇ, ਉੱਥੋਂ ਹਥਿਆਰ ਪ੍ਰਾਪਤ ਕਰ ਕੇ, ਮੋਰਚਾਬੰਦੀ ਕਰ ਕੇ ਜੰਗ ਜਾਰੀ ਰੱਖੀ ਜਾ ਸਕੇ। ਗ਼ੱਦਾਰ ਜਰਨੈਲਾਂ ਨੇ ਤਾਂ ਬੇੜੀਆਂ ਦਾ ਪੁਲ ਪਹਿਲਾਂ ਹੀ ਤੋੜ ਦਿੱਤਾ ਸੀ। ਹੁਣ ਸਿੱਖ ਫ਼ੌਜੀਆਂ ਨੇ ਦਰਿਆ ਵਿਚ ਛਾਲਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ, ਤਾਂ ਜੋ ਤੈਰ ਕੇ ਦੂਜੇ ਕੰਢੇ 'ਤੇ ਪਹੁੰਚਿਆ ਜਾ ਸਕੇ। ਉਸੇ ਸਮੇਂ ਅੰਗਰੇਜ਼ਾਂ ਨੇ ਦਰਿਆ ਦੇ ਕੰਢੇ 'ਤੇ ਤੋਪਾਂ ਬੀੜ ਦਿੱਤੀਆਂ ਅਤੇ ਦਰਿਆ ਵਿਚ ਤੈਰ ਰਹੇ ਸਿੱਖਾਂ ਉੱਤੇ ਬੰਬਾਰੀ ਕਰਨੀ ਸ਼ੁਰੂ ਕਰ ਦਿੱਤੀ। ਸੈਂਕੜੇ ਅੰਗਰੇਜ਼ ਫ਼ੌਜੀਆਂ ਨੇ ਬੰਦੂਕਾਂ ਨਾਲ ਵੀ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ, ਤਾਂ ਜੋ ਕੋਈ ਸਿੱਖ ਫ਼ੌਜੀ ਦਰਿਆ ਪਾਰ ਨਾ ਕਰ ਸਕੇ ਅਤੇ ਅੰਗਰੇਜ਼ਾਂ ਲਈ ਨਵੀਂ ਮੁਸੀਬਤ ਨਾ ਖੜ੍ਹੀ ਕਰ ਦੇਵੇ।

ਸਭਰਾਵਾਂ ਦਾ ਮੈਦਾਨ ਅੰਗਰੇਜ਼ਾਂ ਅਤੇ ਸਿੱਖ ਫ਼ੌਜੀਆਂ ਦੀਆਂ ਲਾਸ਼ਾਂ ਦੇ ਢੇਰਾਂ ਨਾਲ ਭਰਿਆ ਪਿਆ ਸੀ। ਸਭਰਾਵਾਂ ਦੀ ਧਰਤੀ ਆਪਣਾ ਰੰਗ ਵਟਾ ਕੇ ਲਾਲ ਸੁਰਖ਼ ਹੋ ਗਈ ਸੀ। ਦੂਜੇ ਪਾਸੇ ਸਤਲੁਜ ਦਰਿਆ ਦਾ ਪਾਣੀ ਲਾਲੋ-ਲਾਲ ਹੋਇਆ ਪਿਆ ਸੀ। ਸਿੰਘ-ਸੂਰਬੀਰ ਯੋਧਿਆਂ ਨੂੰ ਆਖਰ ਸਤਲੁਜ ਨੇ ਆਪਣੀ ਬੁੱਕਲ ਵਿਚ ਸਮੋ ਲਿਆ ਤਾਂ ਜੋ ਇਨ੍ਹਾਂ ਦੇਸ਼-ਭਗਤਾਂ ਨੂੰ ਮੁੜ ਦੇਸ਼-ਧ੍ਰੋਹੀ ਜਰਨੈਲਾਂ ਅਤੇ ਫਿਰੰਗੀਆਂ ਦਾ

ਮੂੰਹ ਨਾ ਤੱਕਣਾ ਪਵੇ। ਜੋ ਸੁਤੰਤਰ ਸਿੱਖ ਰਾਜ ਦੇ ਪੈਰਾਂ ਵਿਚ ਗ਼ੁਲਾਮੀ ਦੀਆਂ ਜ਼ੰਜੀਰਾਂ ਪਾਉਣ ਖ਼ਾਤਰ ਤਤਪਰ ਹੋ ਰਹੇ ਸਨ।

ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਸਭਰਾਵਾਂ ਦੀ ਲੜਾਈ ਇਤਨੀ ਜ਼ਿਆਦਾ ਭਿਆਨਕ ਅਤੇ ਤਬਾਹਕੁੰਨ ਸੀ ਕਿ ਗਵਰਨਰ ਜਨਰਲ ਲਾਰਡ ਹਾਰਡਿੰਗ ਵੀ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਿਆ ਸੀ, ਜਿਸ ਕਾਰਨ ਉਹ ਤੁਰਨ-ਫਿਰਨ ਤੋਂ ਵੀ ਨਕਾਰਾ ਹੋ ਗਿਆ ਸੀ। ਉਸ ਦਾ ਇਕ ਹੱਥ ਤਾਂ ਪਹਿਲਾਂ ਟੁੱਟਾ ਹੋਇਆ ਸੀ, ਜਿਸ ਕਾਰਨ ਹਿੰਦੁਸਤਾਨੀ ਲੋਕ ਉਸ ਨੂੰ ਟੁੰਡੀ-ਲਾਟ ਆਖਦੇ ਹੁੰਦੇ ਸਨ। ਮੇਜਰ ਐਡਮਜ਼ ਆਪਣੀ ਪੁਸਤਕ "ਐਪੀਸੋਡਜ਼ ਆਫ਼ ਐਂਗਲੋ-ਇੰਡੀਅਨ ਹਿਸਟਰੀ" ਵਿਚ ਲਿਖਦਾ ਹੈ ਕਿ "ਸਿੱਖਾਂ ਦੇ ਜਰਨੈਲਾਂ ਨੇ ਮੈਦਾਨ ਵਿੱਚੋਂ ਭੱਜ ਕੇ ਅਤੇ ਸਤਲੁਜ ਦਾ ਪੁਲ ਤੋੜ ਕੇ ਆਪਣੀ ਗ਼ੱਦਾਰੀ ਦਾ ਪਿਆਲਾ ਨੱਕੋ-ਨੱਕ ਭਰ ਦਿੱਤਾ ਸੀ।" ਇਸੇ ਤਰ੍ਹਾਂ ਇਕ ਹੋਰ ਅੰਗਰੇਜ਼ ਹੈਸਕੀਥ ਪੀਅਰਸਨ ਆਪਣੀ ਪੁਸਤਕ "ਹੀਰੋ ਆਫ ਡੇਲ੍ਹੀ" ਵਿਚ ਲਿਖਦਾ ਹੈ ਕਿ "ਸਿੱਖ ਜਰਨੈਲਾਂ ਦੀ ਗ਼ੱਦਾਰੀ ਕਾਰਨ ਅੰਗਰੇਜ਼ਾਂ ਦੀ ਹਾਰ ਇਕ ਵਾਰੀ ਫਿਰ ਜਿੱਤ ਵਿਚ ਤਬਦੀਲ ਹੋ ਗਈ ਸੀ।" ਸਿੱਖਾਂ ਦੀ ਬਹਾਦਰੀ ਦੀ ਤਰੀਫ ਕਰਦੇ ਹੋਏ ਅੰਗਰੇਜ਼ ਕਮਾਂਡਰ-ਇਨ-ਚੀਫ਼ ਲਾਰਡ ਗਫ, ਬ੍ਰਿਟਿਸ਼ ਪ੍ਰਧਾਨ ਲਾਰਡ ਪੀਲ ਨੂੰ ਭੇਜੀ ਰੀਪੋਰਟ ਵਿਚ, ਇਸ ਤਰ੍ਹਾਂ ਲਿਖਦਾ ਹੈ-- "ਇਕ ਕਮਾਂਡਰ-ਇਨ-ਚੀਫ਼ ਦੀ ਹੈਸੀਅਤ ਵਿਚ ਮੈਨੂੰ ਆਪਣੇ ਦੁਸ਼ਮਣ (ਸਿੱਖਾਂ) ਬਾਰੇ ਨਿੱਜੀ ਭਾਵਨਾਵਾਂ ਵਿਅਕਤ ਕਰਨ ਦੀ ਖੁੱਲ੍ਹ ਨਹੀਂ ਹੈ, ਪਰ ਫਿਰ ਵੀ ਮੈਂ ਤੁਹਾਨੂੰ ਇਹ ਦੱਸਣ ਤੋਂ ਨਹੀਂ ਰਹਿ ਸਕਦਾ ਕਿ ਸਿੱਖ ਫ਼ੌਜੀ ਨਿੱਜੀ ਤੌਰ 'ਤੇ ਅਤੇ ਸਮੂਹਿਕ ਤੌਰ 'ਤੇ ਮਹਾਨ ਨਾਇਕਾਂ ਦੀ ਤਰ੍ਹਾਂ ਅੰਤ ਤਕ ਜੂਝਦੇ ਰਹੇ ਸਨ। ਜੋ ਹਸ਼ਰ ਅਸੀਂ ਅਜਿਹੇ ਨਾਇਕਾਂ (ਸਿੱਖਾਂ) ਦਾ ਕੀਤਾ ਸੀ, ਇਕ ਮਨੁੱਖ ਹੋਣ ਦੇ ਨਾਤੇ ਇਨ੍ਹਾਂ ਨਾਇਕਾਂ ਲਈ ਮੈਂ ਜ਼ਾਰ-ਜ਼ਾਰ ਰੋਣੋਂ ਅਤੇ ਹੰਝੂ ਵਹਾਉਣ ਤੋਂ ਕਦੀ ਵੀ ਨਾ ਰੁਕਦਾ। ਇਹ ਗੱਲ ਯਕੀਨਨ ਪੱਕੀ ਹੈ ਕਿ ਸਾਡੀ ਇਹ ਜਿੱਤ ਦੀ ਕਹਾਣੀ ਇਕ ਦਰਦਨਾਕ ਹਾਰ ਦੀ ਕਹਾਣੀ ਬਣ ਜਾਣੀ ਸੀ, ਜੇਕਰ ਸਿੱਖਾਂ ਦੇ ਜਰਨੈਲ ਗ਼ੱਦਾਰੀ ਕਰ ਕੇ ਸਾਡੇ ਨਾਲ ਨਾ ਰਲ ਗਏ ਹੁੰਦੇ।" ਗਵਰਨਰ ਜਨਰਲ ਲਾਰਡ ਹਾਰਡਿੰਗ ਵੀ ਬ੍ਰਿਟਿਸ਼ ਪ੍ਰਧਾਨ ਮੰਤਰੀ ਲਾਰਡ ਪੀਲ ਨੂੰ ਭੇਜੀ ਆਪਣੀ ਰੀਪੋਰਟ ਵਿਚ ਲਿਖਦਾ ਹੈ ਕਿ "ਕਿਸੇ ਵੀ ਸਿੱਖ ਫ਼ੌਜੀ ਨੇ ਮੈਦਾਨ-ਏ-ਜੰਗ ਵਿਚ ਹਥਿਆਰ ਨਹੀਂ ਸੁੱਟਿਆ ਅਤੇ ਨਾ ਹੀ ਕਿਸੇ ਨੇ ਆਪਣੀ ਜਾਨ ਬਚਾਉਣ ਖਾਤਰ ਸਾਡੀ ਸ਼ਰਨ ਵਿਚ ਆਉਣਾ ਪ੍ਰਵਾਨ ਕੀਤਾ। ਉਹ ਨਾਇਕਾਂ ਦੀ ਤਰ੍ਹਾਂ ਮੌਤ ਨਾਲ ਮਖੌਲਾਂ ਕਰਦੇ ਰਹੇ ਅਤੇ ਸ਼ਹਾਦਤ ਦਾ ਜਾਮ ਪੀਂਦੇ ਰਹੇ। ਸਿੱਖ ਕੌਮ ਦੀ ਇਹੀ ਵਿਲੱਖਣ ਖ਼ੂਬੀ ਉਨ੍ਹਾਂ ਨੂੰ ਬਾਕੀ ਹਿੰਦੁਸਤਨੀਆਂ ਨਾਲੋਂ ਨਿਖੇੜਦੀ ਹੈ।"

*"ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ*
*ਸਦੀਉਂ ਰਹਾ ਹੈ ਦੁਸ਼ਮਣ ਦੌਰੇ-ਜ਼ਮਾਂ ਹਮਾਰਾ"*

■

# ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ

*-ਸ. ਰਮੇਸ਼ ਸਿੰਘ**

ਆਸਾ ਦੀ ਵਾਰ ਵਿਚ ਇਹ ਤਾਂ ਪੜਿਆ-ਸੁਣਿਆ ਸੀ ਕਿ ਪ੍ਰਭੂ ਨੂੰ ਭੁਲਾ ਕੇ ਜੀਵਨ ਗੁਜਾਰਨ ਨਾਲ ਭਾਵੇਂ ਕੋਈ ਰਾਜਾ ਹੈ, ਭਾਵੇਂ ਪਰਜਾ, ਭਾਵੇਂ ਸਾਰਾ ਸੰਸਾਰ, ਮਹਿਲ-ਮਾੜੀਆਂ, ਉਨ੍ਹਾਂ ਵਿਚ ਰਹਿਣ ਵਾਲੇ, ਸੋਨਾ-ਚਾਂਦੀ ਤੇ ਇਹ ਪਾਉਣ ਵਾਲੇ, ਇਹ ਸਰੀਰ 'ਤੇ ਇਸ ਤੇ ਪਾਏ ਕੱਪੜੇ, ਦੁਨੀਆ ਦੇ ਰਿਸ਼ਤੇ (ਭਾਵੇਂ ਪਤੀ-ਪਤਨੀ ਦਾ ਹੀ ਕਿਉਂ ਨਾ ਹੋਵੇ), ਸਭ ਕੁਝ ਕੂੜ ਹੋ ਜਾਂਦਾ ਹੈ, ਪਰ ਸਿਰਲੇਖ ਵਾਲੇ ਸ਼ਬਦ, "ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ" ਵਿਚ ਗੁਰੂ ਸਾਹਿਬ ਆਖਦੇ ਹਨ ਕਿ, 'ਨਾਮ' ਦੇ ਬਗੈਰ ਸਭ ਕੁਝ ਕੂੜ ਹੀ ਕੂੜ ਹੈ, ਸੋ ਸਪੱਸ਼ਟ ਹੈ ਕਿ ਨਾਮ ਹੀ ਪ੍ਰਭੂ ਹੈ। ਨਾਮ ਦੀ ਅੰਦਰ ਅਣਹੋਂਦ ਨਾਲ, ਮਨ ਤੇ ਹਉਮੈਂ ਦਾ ਰਾਜ ਹੋ ਜਾਂਦਾ ਹੈ, ਜੋ ਸਾਰੇ ਦੁੱਖਾਂ ਦੀ ਮੂਲ ਹੈ। ਨਾਮ ਦੀ Absence (ਪ੍ਰਭੂ ਨੂੰ ਭੁਲਾ ਕੇ ਜੀਣਾ) ਹੀ ਜੀਵ ਦੀ ਸਾਰੀ ਦੀਨਤਾ, ਮਲੀਨਤਾ ਤੇ ਹੀਨਤਾ ਦਾ ਕਾਰਨ ਹੈ। ਭਗਤ ਰਵਿਦਾਸ ਜੀ ਇਸ ਦੀ ਗਵਾਹੀ ਦੇਂਦਿਆਂ ਆਖਦੇ ਹਨ, ਪ੍ਰਭੂ ਜਦੋਂ ਮੈਂ ਤੇਰੇ ਤੋਂ ਦੂਰ ਸਾਂ ਤਾਂ ਮੇਰੀ ਹਾਲਤ ਇਹ ਸੀ:

*-ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥* (ਪੰਨਾ ੮੫੮)
*-ਜਾ ਕੀ ਛੋਤਿ ਜਗਤ ਕਉ ਲਾਗੈ...॥* (ਪੰਨਾ ੧੧੦੬)
*-ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ॥*
*ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ॥* (ਪੰਨਾ ੩੪੫)

ਪਰ ਜਦੋਂ ਪ੍ਰਭੂ ਤੇਰੀ ਕਿਰਪਾ ਹੋ ਗਈ, ਨਾਮ ਹਿਰਦੇ ਵਿਚ ਵੱਸਿਆ ਤਾਂ ਅਠਾਰ੍ਹਾਂ ਸਿੱਧੀਆਂ ਮੇਰੀ ਮੁੱਠੀ ਵਿਚ ਆ ਗਈਆਂ:

*ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ॥* (ਪੰਨਾ ੮੫੮)

ਸ੍ਰੀ ਗੁਰੂ ਅਰਜਨ ਦੇਵ ਜੀ ਮੇਰੇ ਚੰਚਲ, ਭੁਲੱਕੜ ਤੇ ਸ਼ੈਤਾਨ ਮਨ ਨੂੰ ਇਕ ਵਾਰ ਫਿਰ ਨਾਮ ਦੀ ਪੜ੍ਹਾਈ ਦ੍ਰਿੜ੍ਹ ਕਰਾਦਿਆਂ ਦੱਸਦੇ ਹਨ:

*ਕੀਤਾ ਲੋੜਹਿ ਸੋ ਕਰਹਿ ਤੁਝ ਬਿਨੁ ਕਛੁ ਨਾਹਿ॥*
*ਪਰਤਾਪੁ ਤੁਮ੍ਹਾਰਾ ਦੇਖਿ ਕੈ ਜਮਦੂਤ ਛਡਿ ਜਾਹਿ॥* (ਪੰਨਾ ੮੧੧)

ਪ੍ਰਭੂ ਸਭ ਕੁਝ ਜਾਣਦੇ ਹਨ, ਬੁੱਝਦੇ ਹਨ, ਸਾਰਾ ਕੁਝ ਕਰਨ-ਕਰਾਉਣ ਵਾਲੇ ਹਨ, ਸਰਬ ਕਲਾ ਸਮਰਥ ਹਨ, ਮਰਜ਼ੀ ਪ੍ਰਭੂ ਦੀ ਹੀ ਚੱਲਦੀ ਹੈ, ਉਹ ਜੋ ਵੀ ਕਰਦੇ ਹਨ ਉਸ ਵਿਚ ਮੇਰਾ ਭਲਾ ਹੈ, ਸੁ ਮੇਰਾ ਇਹ ਫਰਜ਼ ਵੀ ਬਣਦਾ ਹੈ (ਕਿਉਂਕਿ ਉਹ

**16 , Kasidih East, Road No.1, Jamshedpur-831001, Mob. +919631821636*

ਮੇਰੇ ਮਾਲਕ ਹਨ, ਰਚਨਹਾਰ ਹਨ, ਪਾਲਣਹਾਰ ਹਨ, ਮੇਰੇ ਦਾਤਾ ਹਨ, ਕਿਸਮਤ ਲਿਖਣ ਵਾਲੇ ਹਨ) ਕਿ ਉਨ੍ਹਾਂ ਦੇ ਹੁਕਮਾਂ ਦੀ ਪਾਲਣਾ ਕਰਾਂ। ਜੇ ਹੁਕਮ ਮਨਾਂਗਾਂ ਤਾਂ ਸੁਖੀ ਰਹਾਂਗਾਂ, ਜੇ ਆਪਣੀ ਮਰਜ਼ੀ ਕਰਾਂਗਾਂ, ਆਪਨੇ ਤਰੀਕੇ ਨਾਲ ਜ਼ਿੰਦਗੀ ਗੁਜ਼ਾਰਦਾਂ ਹਾਂ ਤਾਂ ਖ਼ੁਦ ਦੁੱਖ ਸਹੇੜਦਾ ਹਾਂ, ਖ਼ੁਦ ਅਪਣੇ ਪੈਰਾਂ 'ਤੇ ਕੁਹਾੜਾ ਮਾਰਦਾ ਹਾਂ। ਜਦੋਂ ਵੀ ਮੈਂ ਪ੍ਰਭੂ ਦੇ ਆਖੇ ਨਹੀਂ ਲੱਗਦਾ (ਗੁਰੂ ਉਪਦੇਸ਼ ਦੀ ਉਲੰਘਣਾ ਕਰਦਾ ਹਾਂ) ਤਾਂ ਇਹ ਆਪ-ਹੁਦਰਾਪਨ ਮੈਨੂੰ ਮਾਇਆ ਜਾਲ ਵਿਚ ਫਸਾ ਦੇਂਦਾ ਹੈ (ਪੰਜਾਂ ਚੋਰਾਂ ਦੇ ਵਸ ਪੈਣਾ), ਦੂਜੇ ਪਾਸੇ, ਜੇ ਮੈਂ ਗੁਰੂ ਦੇ ਆਖੇ ਲੱਗਦਾ ਹਾਂ ਤਾਂ ਪ੍ਰਭੂ ਕਿਰਪਾ ਦਾ ਪਾਤਰ ਬਣਾਂਗਾ, ਪ੍ਰਭੂ ਮੇਰੇ ਨਾਲ ਖੜ੍ਹੇ ਹੋ ਜਾਣਗੇ "ਨਿਕਟਿ ਖਲੋਇੜਾ ਮੇਰਾ ਸਾਜਨੜਾ॥" ਪ੍ਰਭੂ ਦਾ ਪਰਤਾਪ ਵੇਖ ਇਨ੍ਹਾਂ ਪੰਜਾਂ ਚੋਰਾਂ ਤੋਂ ਛੁਟਕਾਰਾ ਹੋ ਜਾਏਗਾ, ਵਰਨਾ, ਇਹ ਪੰਜ ਚੋਰ ਇਤਨੇ ਬਲਸ਼ਾਲੀ ਹਨ ਕਿ ਵੱਡੇ-ਵੱਡੇ ਵੀ ਇਨ੍ਹਾਂ ਦੇ ਜਾਲ ਤੋਂ ਬਚ ਨਾ ਸਕੇ:

*ਗੋਤਮ ਨਾਰਿ ਉਮਾਪਤਿ ਸ੍ਵਾਮੀ॥ ਸੀਸੁ ਧਰਨਿ ਸਹਸ ਭਗ ਗਾਂਮੀ॥*

(ਪੰਨਾ ੭੧੦)

ਭਗਤ ਰਵਿਦਾਸ ਜੀ ਇਸ਼ਾਰੇ ਨਾਲ ਗੌਤਮ ਰਿਸ਼ੀ, ਇੰਦਰ ਦੇਵਤਾ, ਗੌਤਮ ਰਿਸ਼ੀ ਦੀ ਪਤਨੀ ਅਹਿੱਲਿਆ, ਸ਼ੰਕਰ, ਬ੍ਰਹਮਾ, ਆਦਿ ਦਾ ਜ਼ਿਕਰ ਕਰਦੇ ਹਨ, ਜੋ ਮਾਇਆ ਦੇ ਜਾਲ ਵਿਚ ਫਸ ਗਏ।

ਸੋ ਪ੍ਰਭੂ ਦੀ ਕਿਰਪਾ ਸਭ ਤੋਂ ਉੱਪਰ ਹੈ--"ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ" ਇਸ ਲਈ ਉਪਰਲੇ ਸ਼ਬਦ ਵਿਚ ਗੁਰੂ ਸਾਹਿਬ ਆਖਦੇ ਹਨ:

*ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ॥*
*ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ॥* (ਪੰਨਾ ੮੧੧)

ਹੇ ਪ੍ਰਭੂ! ਆਪ ਦੀ ਕਿਰਪਾ ਸਦਕਾ ਹੀ ਕੋਈ ਮਾਇਆ ਦੇ ਬੰਧਨਾਂ ਤੋਂ ਛੁਟ ਸਕਦਾ ਹੈ, ਹੋਰ ਕੋਈ ਤਰੀਕਾ ਨਹੀਂ ਬਚਣ ਦਾ। ਭਗਤ ਕਬੀਰ ਸਾਹਿਬ ਵੀ ਆਖਦੇ ਹਨ:

*ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥*
*ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥*

(ਪੰਨਾ ੩੩੬)

ਛੁਟਕਾਰਾ ਤਾਂ ਹਰੀ ਦੀ ਸੇਵਾ ਨਾਲ ਹੀ ਹੋਣਾ ਹੈ ਤੇ ਹਰੀ ਦੀ ਸੇਵਾ ਦਾ ਅਰਥ ਹੈ, ਗੁਰੂ ਦੇ ਆਖੇ ਲੱਗ ਕੇ ਸਾਰੇ ਕੰਮ ਕਰਨੇ। ਪੰਜਾਂ ਚੋਰਾਂ ਤੋਂ ਬਚ ਕੇ ਕੀਤਾ ਹਰ ਕੰਮ ਹਰੀ ਦੀ ਸੇਵਾ ਤੋਂ ਨਿੱਬੜਦਾ ਹੈ:

*ਸੇਵਾ ਕਰਤ ਹੋਇ ਨਿਹਕਾਮੀ॥*
*ਤਿਸ ਕਉ ਹੋਤ ਪਰਾਪਤਿ ਸੁਆਮੀ॥* (ਪੰਨਾ ੨੮੬)

ਗੁਰੂ ਦੇ ਆਖੇ ਲੱਗਣਾ ਪੰਜਾਂ ਚੋਰਾਂ ਤੋਂ ਛੁਟਕਾਰੇ ਦੀ ਸਭ ਅਹਿਮ ਤੇ ਲਾਜ਼ਮੀ ਸ਼ਰਤ

ਹੈ, ਗੁਰੂ ਸਾਹਿਬ ਆਖਦੇ ਹਨ:

*ਸਾਧਾ ਸਰਣੀ ਜੋ ਪਵੈ ਸੋ ਛੁਟੈ ਬਧਾ॥* (ਪੰਨਾ ੩੨੦)

ਗੁਰੂ ਦਾ ਉਪਦੇਸ਼ ਹੀ ਸਰਬ ਕਲਾ ਸਮਰਥ ਹੈ, ਜੋ ਵੀ ਗੁਰੂ ਦੇ ਉਪਦੇਸ਼ ਨੂੰ ਜੀਵਨ ਬਣਾਏਗਾ, ਉਹ ਭਵਸਾਗਰ ਤੋਂ ਪਾਰ ਹੋ ਜਾਏਗਾ:

*ਸੰਤਹੁ ਸਾਗਰੁ ਪਾਰਿ ਉਤਰੀਐ॥*
*ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ॥* (ਪੰਨਾ ੭੪੬)

ਅਗਲੀ ਗੱਲ ਗੁਰੂ ਸਾਹਿਬ ਬੜੀ ਕਮਾਲ ਦੀ ਆਖਦੇ ਹਨ:

*ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ॥*
*ਜੀਵਨ ਸੁਖੁ ਸਭੁ ਸਾਧਸੰਗਿ ਪ੍ਰਭ ਮਨਸਾ ਪੂਰੁ॥* (ਪੰਨਾ ੮੧੧)

ਜਿਵੇਂ ਪਹਿਲਾਂ ਕਿਹਾ ਸੀ ਕਿ ਪ੍ਰਭੂ ਬਗੈਰ ਜੀਵਨ ਵਿਚ ਸਭ ਕੁਝ ਕੂੜ ਹੈ, ਇੱਥੇ ਆਖ ਰਹੇ ਹਨ– ਨਾਮ ਦੇ ਬਗੈਰ ਜੀਵਨ ਦਾ ਹਰ ਪੱਖ, ਜੀਵਨ ਦੀ ਹਰ ਚੀਜ਼, ਜੀਵਨ ਦਾ ਹਰ ਰਿਸ਼ਤਾ ਕੂੜ ਹੈ। ਅਨੰਦ ਸਾਹਿਬ ਦੀ ਬਾਣੀ ਅੰਦਰ ਸ੍ਰੀ ਗੁਰੂ ਅਮਰਦਾਸ ਜੀ ਨੇ ਇਹ ਦੱਸਿਆ ਸੀ ਕਿ ਵੇਦਾਂ ਵਿਚ ਵੀ ਨਾਮ ਦੀ ਅਹਿਮੀਅਤ (ਨਾਮ ਹੀ ਸਭ ਤੋਂ ਉੱਤਮ ਹੈ) ਦੱਸੀ ਗਈ ਹੈ, ਪਰ ਨਾਮ ਦੀ ਗੱਲ ਕੋਈ ਸੁਣਦਾ ਨਹੀਂ ਨਾਮ ਦਾ ਜੀਵਨ ਕਿਤੇ ਇਸ ਦਾ ਨਹੀਂ ਤੇ ਨਾਮ ਤੋਂ ਸੱਖਣੀ ਦੁਨੀਆ ਪਾਗਲ ਹੋਈ ਫਿਰਦੀ ਹੈ। ਨਾਮ ਦੀ ਮਹਾਨਤਾ ਦਰਸਾਉਂਦਿਆਂ ਗੁਰੂ ਸਾਹਿਬ ਨੇ ਆਖਿਆ ਹੈ:

*ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥* (ਪੰਨਾ ੮੯੩)
*ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥*
*ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ॥*
(ਪੰਨਾ ੮੮੦)

ਨਾਮ ਦੇ ਹੀਰੇ-ਮੋਤੀਆਂ ਦੇ ਭੰਡਾਰ ਗੁਰੂ ਕੋਲ ਮੌਜੂਦ ਹਨ। ਗੁਰੂ ਸਭ ਨੂੰ ਵੰਡਣਾ ਚਾਹੁੰਦੇ ਹਨ ਤੇ ਬੜੇ ਪਿਆਰ ਨਾਲ ਸੱਦਾ ਦੇਂਦੇ ਹਨ:

*ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ...*
*ਨਾਮ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ॥*
*...ਹਰਿ ਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ॥* (ਪੰਨਾ ੩੧੮)

ਪਰ ਕੋਈ ਟਾਵਾਂ-ਟਾਵਾਂ ਗੁਰਮੁਖ ਹੀ ਇਹ ਹੀਰੇ-ਮੋਤੀ ਵਣਜਣ ਗੁਰੂ ਕੋਲ ਅੰਮ੍ਰਿਤ ਵੇਲੇ ਪਹੁੰਚਦਾ ਹੈ, ਸੰਗਤ ਕਰਦਾ ਹੈ ਤੇ ਵਡਭਾਗੀ ਬਣ ਜਾਂਦਾ ਹੈ। ਉਸ ਨੂੰ ਜੀਵਨ ਦੇ ਸਾਰੇ ਸੁਖ ਸਤਿ-ਸੰਗਤ ਰਾਹੀਂ ਪ੍ਰਾਪਤ ਹੋ ਜਾਂਦੇ ਹਨ ਤੇ ਮਨ ਦੀਆਂ ਸਾਰੀਆਂ ਆਸਾਂ ਪੂਰੀਆਂ ਹੋ ਜਾਂਦੀਆਂ ਹਨ:

*ਸਰਬ ਥੋਕ ਨਾਨਕ ਗੁਰ ਪਾਏ ਪੂਰਨ ਆਸ ਹਮਾਰੀ॥* (ਪੰਨਾ ੧੨੧੫)

ਪ੍ਰਭ ਦਾ ਸਿਸਟਮ Foul Proof ਹੈ, ਉਸ ਵਿਚ ਕੋਈ ਗਲਤੀ ਨਹੀਂ ਹੁੰਦੀ। ਸਭ

ਕੁਝ ਪ੍ਰਭੂ ਦੀ ਆਗਿਆ ਨਾਲ ਸਭ ਦੇ ਭਲੇ ਲਈ ਹੁੰਦਾ ਹੈ। ਪ੍ਰਭੂ ਸਭ ਕੁਝ ਜਾਣਦੇ-ਬੁੱਝਦੇ ਹਨ, ਉਨ੍ਹਾਂ ਦੇ ਬਣਾਏ ਸਿਸਟਮ ਅਨੁਸਾਰ ਕੋਈ ਗੁਰੂ ਦੇ ਪਾਸੇ ਤੇ ਕੋਈ ਮਾਇਆ ਦੇ ਰਾਹ ਟੁਰਦਾ ਹੈ, ਬੰਦੇ ਦੀ ਸਿਆਣਪ ਕੰਮ ਨਹੀਂ ਆਉਂਦੀ। ਪ੍ਰਭੂ ਜੋ ਵੀ ਕਰਦੇ ਹਨ ਉਸ ਵਿਚ ਜੀਵ ਲਈ ਦਇਆ ਭਰੀ ਹੁੰਦੀ ਹੈ, ਕਿਉਂਕਿ ਪ੍ਰਭੂ ਕਿਸੇ ਨੂੰ ਦੁੱਖ ਨਹੀਂ ਦਿੰਦੇ, ਦੁੱਖ ਜੀਵ ਆਪ ਹੀ ਸਹੇੜਦਾ ਹੈ ਜਦੋਂ ਪ੍ਰਭੂ ਨੂੰ ਭੁਲਾ ਕੇ ਕੰਮ ਕਰਦਾ ਹੈ। ਪ੍ਰਭੂ ਹਰ ਥਾਂ 'ਤੇ ਹਰ ਵੇਲੇ ਮੌਜੂਦ ਹੋਣ ਕਰਕੇ ਪ੍ਰਭੂ ਦੀ ਦਇਆ ਸਦਾ ਹੀ ਮਿਲ ਸਕਦੀ ਹੈ, ਬਾਸ਼ਰਤੇ ਜੀਵ ਗੁਰੂ ਹੁਕਮਾਂ 'ਤੇ ਜੀਵਨ ਦਾ ਮਕਾਨ ਉਸਾਰੇ:

*ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਸਿਆਨਪ ਸਭ ਜਾਲੀ॥*
*ਜਤ ਕਤ ਤੁਮ੍ ਭਰਪੂਰ ਹਹੁ ਮੇਰੇ ਦੀਨ ਦਇਆਲੀ॥* (ਪੰਨਾ ੮੧੧)

ਗੁਰੂ ਸਾਹਿਬ ਆਖਦੇ ਹਨ, ਹੇ ਪ੍ਰਭੂ! ਗੁਰੂ ਦੀ ਸੰਗਤ ਕਰ ਕੇ ਇਹ ਸੋਝੀ ਆਈ ਹੈ ਕਿ ਜੇ ਨਾਮ ਦੀ ਦਾਤ ਮਿਲ ਜਾਏ ਤਾਂ ਉਸ ਵਿੱਚੋਂ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। ਗੁਰੂ ਕੋਲੋਂ, ਜੋ ਇਹ ਦਾਤ ਪ੍ਰਾਪਤ ਕਰ ਲੈਂਦਾ ਹੈ ਉਹ ਵਾਕਈ ਵਡਭਾਗੀ ਹੈ, ਇਸ ਲਈ ਮੇਰੀ ਅਰਦਾਸ ਕੇਵਲ ਨਾਮ ਲਈ ਹੈ:

*-ਸੁਭ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ॥*
*ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ॥* (ਪੰਨਾ ੮੧੧)
*-ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥*
*ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥* (ਪੰਨਾ ੭੬੨)

ਸਤਿਸੰਗਤ ਕਰ ਕੇ ਜਿਵੇਂ-ਜਿਵੇਂ ਮਨ ਜਾਗਦਾ ਤੇ ਅੰਦਰਲੀ ਮੈਲ ਵੇਖਦਾ ਹੈ ਤਾਂ ਇਹ ਅਹਿਸਾਸ ਤੇ ਪਸ਼ਚਾਤਾਪ ਹੁੰਦਾ ਹੈ ਕਿ ਬਾਹਰੋਂ ਭਾਵੇਂ ਜੋ ਮਰਜ਼ੀ ਬਣ ਜਾਵਾਂ ਤੇ ਦੁਨੀਆ ਨੂੰ ਭੁਲੇਖਾ ਪੈ ਜਾਏ ਕਿ ਇਹ ਕੋਈ ਚੰਗਾ ਬੰਦਾ ਹੈ ਅੰਦਰੋਂ ਇਹ ਪਤਾ ਲੱਗ ਗਿਆ ਹੈ ਕਿ ਮੈਂ ਗੁਨਾਹਾਂ-ਪਾਪਾਂ ਦਾ ਭਰਿਆ ਹੋਇਆ ਹਾਂ। ਪ੍ਰਭੂ ਕਿਹੜਾ ਮੂੰਹ ਲੈ ਕੇ ਆਪ ਕੋਲ ਆਵਾਂ, ਮੈਨੂੰ ਤਾਂ ਖ਼ੁਦ ਤੋਂ ਹੀ ਘਿਰਣਾ ਹੋ ਰਹੀ ਹੈ, ਦੁਨੀਆ ਵਿਚ ਕੋਈ ਮੈਨੂੰ ਬਰਦਾਸ਼ਤ ਕਰਨ ਨੂੰ ਤਿਆਰ ਨਹੀਂ, ਆਪ ਦੇ ਸਿਵਾਏ ਮੇਰੀ ਹੋਰ ਕੋਈ ਥਾਂ ਨਹੀਂ, ਆਪ ਹੀ ਬਖ਼ਸ਼ੋਗੇ ਤਾਂ ਬਚ ਸਕਦਾ ਹਾਂ ਵਰਨਾਂ ਨਰਕਾਂ ਤੋਂ ਬਚ ਨਹੀਂ ਪਾਵਾਂਗਾ। ਪ੍ਰਭੂ ਅੱਗੇ ਜਦੋਂ ਮਨ ਇਸ ਤਰ੍ਹਾਂ ਢਹਿ ਪੈਂਦਾ ਹੈ ਤਾਂ 'ਸਦ ਬਖਸਿੰਦ', 'ਸਦ ਮਿਹਰਬਾਨ' ਪ੍ਰਭੂ ਮੁਆਫ ਕਰ ਦਿੰਦੇ ਹਨ। ਉਸ ਦੇ ਪਾਪ ਸੜ ਜਾਂਦੇ ਹਨ, ਮੁੱਕ ਜਾਂਦੇ ਹਨ। ਪ੍ਰਭੂ ਨਾਲ ਇਸ ਤਰ੍ਹਾਂ ਰਤੇ ਜਾਣ ਕਰ ਕੇ ਉਸ ਦਾ ਜਨਮ-ਮਰਨ ਦਾ ਚੱਕਰ ਵੀ ਕਟਿਆ ਜਾਂਦਾ ਹੈ।

ਸੋ ਨਾਮ ਦੀ ਜੀਵਨ-ਜਾਚ ਲਈ, ਦੋ ਗੱਲਾਂ ਅਤਿਅੰਤ ਅਹਿਮ ਹਨ--ਇਕ, 'ਅੰਮ੍ਰਿਤ ਵੇਲੇ ਪ੍ਰਭੂ ਦੀ ਯਾਦ ਵਿਚ ਜੁੜਨਾ', ਤੇ ਦੂਜੀ, 'ਸਤਿਸੰਗਤ ਦੇ ਦਾਇਰੇ ਅੰਦਰ ਰਹਿਣਾ'। ਅੰਮ੍ਰਿਤ ਵੇਲੇ ਪ੍ਰਭੂ ਦੀ ਯਾਦ ਵਿਚ ਜੁੜਨ ਦੇ ਉੱਦਮ ਦੁਆਰਾ, ਗੁਰੂ ਨਾਲ ਸਿੱਖ ਦਾ ਰਿਸ਼ਤਾ ਜੁੜਿਆ ਰਹਿੰਦਾ ਹੈ ਤੇ ਹੋਰ-ਹੋਰ ਗੂੜ ਹੁੰਦਾ ਜਾਂਦਾ ਹੈ; ਸਤਿਸੰਗਤ ਦੇ ਦਾਇਰੇ

ਅੰਦਰ ਰਹਿਣ ਨਾਲ ਇਕ ਤਾਂ ਮਨ ਕਾਬੂ ਵਿਚ ਰਹਿੰਦਾ ਹੈ ਤੇ ਦੂਜਾ, ਗੁਰੂ ਦੀ ਸੇਧ ਜੀਵ ਨੂੰ ਨਿਰੰਤਰ ਉਪਲਬਧ ਰਹਿੰਦੀ ਹੈ, ਉਹ ਹਰ ਵੇਲੇ ਗੁਰੂ-ਗੁਰੂ ਕਰਦਾ ਹੈ (ਹਰ ਵੇਲੇ, ਹਰ ਕੰਮ ਤੇ ਹਰ ਗੱਲ ਵਿਚ), ਜਿਸ ਕਾਰਨ ਪੰਜਾਂ ਚੋਰਾਂ ਦੀ ਉਸ ਦੇ ਮਨ 'ਤੇ ਕੋਈ ਵਾਹ ਨਹੀਂ ਚੱਲਦੀ ਕਿਉਂਕਿ ਸੁਰਤੀ ਵਿਚ "ਹਉਮੈਂ" ਦੀ ਥਾਂ ਸ਼ਬਦ ਦਾ ਵਾਸਾ ਹੋ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ॥*
*ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ॥*
*ਕਉਡੀ ਬਦਲੈ ਜਨਮੁ ਗਵਾਇਆ ਚੀਨਸਿ ਨਾਹੀ ਆਪੈ॥*
*ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ॥* (ਪੰਨ ੭੫੩)

ਸਾਰੀ ਹੋਂਦ ਨਾਮ ਤੋਂ ਉਪਜੀ ਹੈ ਤੇ ਨਾਮ ਦੀ ਸਮਝ ਗੁਰੂ ਦੇ ਆਖੇ ਲੱਗੇ ਬਗੈਰ ਆ ਹੀ ਨਹੀਂ ਸਕਦੀ। ਵਾਹਿਗੁਰੂ-ਵਾਹਿਗੁਰੂ ਤਾਂ ਸਾਰੇ ਕਰਦੇ ਹਨ, ਪਰ ਜੀਵਨ ਨਾਮ 'ਤੇ ਆਧਾਰਿਤ ਨਹੀਂ ਹੋ ਸਕਦਾ, ਜਦੋਂ ਤਕ 'ਗੁਰੂ ਦੇ ਆਖੇ ਲੱਗਣਾ' ਜੀਵ ਦਾ ਧਰਮ ਨਹੀਂ ਬਣ ਜਾਂਦਾ। ਆਖੇ ਲੱਗਣ ਨਾਲ 'ਸ਼ਬਦ' 'ਚੋਂ ਨਾਮ ਦੇ ਮਹਾਂਰਸ ਦਾ ਸੁਆਦ ਆਉਣ ਲੱਗਦਾ ਹੈ, ਵਰਨਾ ਮਨ ਦੁਨੀਆਵੀ ਰਸਾਂ-ਕਸਾਂ ਵਿੱਚੋਂ ਰਸ ਲੈਣ ਦੇ ਚੱਕਰ ਵਿਚ ਜੀਵਨ ਬਰਬਾਦ ਕਰ ਲੈਂਦਾ ਹੈ। ਹੀਰੇ ਜੈਸਾ ਮਨੁੱਖਾ ਜਨਮ, ਜਿਸ ਨਾਲ ਨਾਮ (ਗੁਣਾਂ) ਦੇ ਹੀਰੇ-ਮੋਤੀ ਇਕੱਠੇ ਕੀਤੇ ਜਾ ਸਕਦੇ ਸਨ, ਕਉਡੀਆਂ (ਦੁਨਿਆਵੀ ਧਨ, ਵਡਿਆਵੀ, ਰੂਪ, ਗਜ, ਰਸ, ਜੁਆਨੀ) ਵਿਚ ਫਸਿਆ ਰਹਿ ਜਾਂਦਾ ਹੈ ਤੇ ਉਹ ਵੀ ਨਾਲ ਨਹੀਂ ਜਾਂਦੀਆਂ:

*ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ॥* (ਪੰਨਾ ੭੧੨)

ਇਸ ਬਰਬਾਦੀ ਦਾ ਕਾਰਨ-ਜੀਵ ਨੇ (ਆਪਾ ਭਾਵ) ਹਉਮੈਂ- ਦੁਸ਼ਮਣ ਨੂੰ ਨਹੀਂ ਪਛਾਣਿਆ, ਜੋ ਸਾਰੇ ਦੁਖਾਂ-ਕਲੇਸ਼ਾਂ ਦੀ ਜੜ੍ਹ ਹੈ। ਜੇ ਜੀਵ ਗੁਰੂ ਦੇ ਆਖੇ ਲੱਗ 'ਨਾਮ' ਦਾ ਜੀਵਨ ਅਪਣਾਏ ਤਾਂ 'ਇਕ' ਦੀ ਪਛਾਣ ਹੋ ਜਾਏ, ਜਿਸ ਨਾਲ ਦੂਜੇ ਭਾਉ (ਦੁਖਾਂ, ਹਉਮੈਂ) ਤੋਂ ਛੁਟਕਾਰਾ ਹੋ ਸਕਦਾ ਹੈ।

ਇਸ ਲਈ ਗੁਰੂ ਸਾਹਿਬ ਆਖਦੇ ਹਨ, ਜਦੋਂ ਮਨ ਗੁਰੂ ਵਾਲਾ ਬਣ ਗਿਆ। (ਗੁਰੂ ਦੇ ਆਖੇ ਲਗਣ ਲੱਗਾ) ਤਾਂ ਜੀਵਨ ਹੀ ਬਦਲ ਗਿਆ; ਇਕ ਤਾਂ ਸਮਝ ਆ ਗਈ ਕਿ "ਨਾਮ" ਦੇ ਇਲਾਵਾ ਸਭ ਕੂੜ ਹੀ ਕੂੜ ਹੈ ਤੇ ਦੂਜਾ, ਜ਼ਿੰਦਗੀ ਜੀਉਣ ਦਾ ਅਨੰਦ ਆ ਗਿਆ:

*-ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥* (ਪੰਨਾ ੯੧੭)
*-ਜਬ ਤੇ ਦਰਸਨ ਭੇਟੇ ਸਾਧੂ ਭਲੇ ਦਿਨਸ ਓਇ ਆਏ॥* (ਪੰਨਾ ੬੭੧)
*-ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ॥*
*ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ॥* (ਪੰਨਾ ੭੧੩) ■

*ਗਾਗਰ 'ਚ ਸਾਗਰ-੪੭*

# ਅਗਿਆਨ ਤੋਂ ਗਿਆਨ ਵੱਲ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਮੈ ਜਾਨਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ ॥*
*ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥* (ਪੰਨਾ ੧੩੮੪)

ਸੰਸਾਰਕ ਤਲ 'ਤੇ ਤਿੰਨ ਪ੍ਰਕਾਰ ਦੇ ਲੋਕ ਮਾਨਵਤਾ ਦੀ ਲੁੱਟ-ਖਸੁੱਟ ਕਰਦੇ ਹਨ-- ਚੋਰ, ਡਾਕੂ ਤੇ ਠੱਗ। ਇਨ੍ਹਾਂ ਵਿੱਚੋਂ ਚੋਰ ਜ਼ਿਆਦਾਤਰ ਹਨੇਰੇ ਤੇ ਸੁੱਤਿਆਂ ਤੋਂ ਲਾਭ ਉਠਾਉਂਦੇ ਹਨ। ਡਾਕੂ ਬਿਨਾ ਕਿਸੇ ਡਰ ਦੇ ਸਮਾਜ ਤੇ ਕਾਨੂੰਨ ਨਾਲ ਟੱਕਰ ਲੈ ਕੇ ਆਪਣੇ ਬਾਹੂ-ਬਲ ਨਾਲ ਲੁੱਟਦੇ ਹਨ। ਇਨ੍ਹਾਂ ਵਿੱਚੋਂ ਤੀਸਰੀ ਕਿਸਮ ਠੱਗਾਂ ਦੀ ਹੈ, ਜੋ ਭੁਲੇਖਾ ਪਾ ਕੇ ਹਨੇਰਾ ਹੋਵੇ ਜਾਂ ਚਾਨਣਾ, ਪਰ ਜਾਗਦਿਆਂ ਨੂੰ ਗੁੰਮਰਾਹ ਕਰ ਕੇ ਲੁੱਟਦੇ ਹਨ। ਅਜੋਕੇ ਸਮੇਂ 'ਚ ਧਰਮ ਦੇ ਖੇਤਰ ਵਿਚ ਇਹ ਤਿੰਨੇ ਲੱਛਣ ਦੇਹਧਾਰੀ ਗੁਰੂ ਡੰਮ੍ਹ ਵਿੱਚੋਂ ਸਪੱਸ਼ਟ ਦਿੱਸਦੇ ਹਨ।

ਚੋਰਾਂ ਵਾਲਾ ਗੁਣ ਕਿ ਹਰ ਧਰਮ ਦੀਆਂ ਚੰਗੀਆਂ ਗੱਲਾਂ ਚੁਰਾ ਕੇ ਆਪਣੇ ਨਵੇਂ ਧਰਮ ਚਲਾ ਲਏ ਹਨ; ਡਾਕੂਆਂ ਵਾਲਾ ਗੁਣ ਕਿ ਸਮਾਜ ਤੇ ਕਾਨੂੰਨ ਨਾਲ ਟੱਕਰ ਲੈਣ ਲਈ ਗੁੰਡੇ ਪਾਲ ਲਏ ਹਨ ਤੇ ਠੱਗਾਂ ਵਾਲਾ ਗੁਣ ਕਿ ਧਰਮੀ ਬਣਨ ਦਾ ਸਵਾਂਗ ਰਚ ਕੇ ਅਰਬਾਂ-ਖਰਬਾਂ ਦੀਆਂ ਜਾਇਦਾਦਾਂ ਬਣਾ ਲਈਆਂ ਹਨ। ਬੀਤੇ ਸਾਲਾਂ ਤੋਂ ਤਿੰਨਾਂ ਲੱਛਣਾਂ ਵਾਲੇ ਦੇਹਧਾਰੀ ਠੱਗਾਂ ਦੀਆਂ ਖ਼ਬਰਾਂ ਤੇ ਕਿੱਸੇ ਕਿਸੇ ਤੋਂ ਲੁਕੇ ਛਿਪੇ ਨਹੀਂ ਰਹੇ। ਕੁਝ ਜੇਲ੍ਹਾਂ ਦੀਆਂ ਸੀਖਾਂ ਪਿੱਛੇ ਚਲੇ ਗਏ ਹਨ ਅਤੇ ਕੁਝ ਜਾਣ ਲਈ ਤਿਆਰ ਹਨ। ਜੇਕਰ ਇਸ ਦੇਸ਼ ਦੀਆਂ ਅਦਾਲਤਾਂ ਇਵੇਂ ਇਨਸਾਫ ਕਰਨ ਤਾਂ ਜਲਦੀ ਹੀ ਇਹ ਕੂੜਾ-ਕਰਕਟ ਹੂੰਝਿਆ ਜਾ ਸਕਦਾ ਹੈ।

ਜਿੱਥੋਂ ਤਕ ਸਿੱਖ ਸਮਾਜ ਅਤੇ ਗੁਰਾਂ ਦੇ ਨਾਉਂ 'ਤੇ ਵੱਸਦੇ ਪੰਜਾਬ ਦੀ ਗੱਲ ਕਰੀਏ ਤਾਂ ਇਸ ਨੂੰ ਚਾਰ ਚੁਫੇਰਿਉਂ ਦੇਹਧਾਰੀ ਗੁਰੂ ਡੰਮ੍ਹ ਨੇ ਇਕ ਸਾਜ਼ਿਸ਼ ਅਧੀਨ ਵੱਡੀ ਗਿਣਤੀ ਵਿਚ ਘੇਰਾ ਪਾਇਆ ਹੋਇਆ ਹੈ। ਕਾਫੀ ਗਿਣਤੀ ਵਿਚ ਸਿੱਖ ਸਮਾਜ ਗੁੰਮਰਾਹ ਹੋ ਕੇ ਠੱਗੀ ਖਾ ਚੁੱਕਾ ਹੈ ਤੇ ਸਮਝਣ ਦੀ ਕੋਸ਼ਿਸ਼ ਵੀ ਨਹੀਂ ਕਰ ਰਿਹਾ। ਇਸ ਕਰਕੇ ਸਿੱਖ ਭਰਾ-ਮਾਰੂ ਜੰਗ ਵੱਲ ਵਧ ਰਹੇ ਹਨ। ਇਹ ਨਾਮ ਦਾਨ ਦੇ ਨਾਉਂ ਉੱਤੇ ਇੱਕ ਅੱਖਰ, ਤਿੰਨ ਅੱਖਰ, ਪੰਜ ਅੱਖਰ ਕੰਨਾਂ ਵਿਚ ਦੇਣ ਵਾਲੇ ਕੌਮੀ ਵਾਰਸਾਂ ਨੂੰ ਔਝੜ ਰਾਹੇ ਪਾਈ ਬੈਠੇ ਹਨ। ਇਹ ਲੋਕ ਬਹੁਤ ਸ਼ੈਤਾਨੀ ਨਾਲ ਗੁਰਬਾਣੀ ਤੇ ਗੁਰ-ਇਤਿਹਾਸ ਦੀ ਵਰਤੋਂ ਵੀ ਕਰ ਰਹੇ ਹਨ ਅਤੇ ਸਿੱਖ ਸਮਾਜ ਨੂੰ ਗੁਰੂ-ਘਰ ਤੋਂ ਤੋੜੀ ਵੀ ਜਾ ਰਹੇ ਹਨ, ਇਨ੍ਹਾਂ ਸਾਰਿਆਂ ਦੀ ਤਾਰ ਕਿਧਰੇ ਨਾ ਕਿਧਰੇ ਪੰਥ-ਵਿਰੋਧੀਆਂ ਦੀਆਂ ਉਨ੍ਹਾਂ ਨੀਤੀਆਂ ਨਾਲ ਮਿਲਦੀ ਹੈ, ਜੋ ਸਿੱਖ ਪੰਥ ਦੀ ਸ਼ਕਤੀ ਨੂੰ ਖੇਰੂੰ-ਖੇਰੂੰ ਕਰਨ ਲਈ ਘੜੀਆਂ ਗਈਆਂ ਹਨ। ਘੱਟੋ-ਘੱਟ ਸਿੱਖ ਸਮਾਜ ਗੁਰੂ ਤੇ ਗੁਰਦੁਆਰੇ ਤੋਂ ਟੁੱਟ ਕੇ ਕਿਧਰੇ ਦਾ ਵੀ ਨਹੀਂ ਰਹੇਗਾ। ਇਹ ਹਰ ਸਿੱਖ-ਸਿੱਖਣੀ ਨੂੰ ਸਮਝਣਾ ਜ਼ਰੂਰੀ ਹੈ। ਕੀ ਫਰਿੱਜ਼ ਵਿਚ ਰੱਖੇ ਮੁਰਦੇ, ਫਿਲਮਾਂ ਬਣਾ ਕੇ ਡਾਂਸ ਕਰਨ ਵਾਲੇ ਤੇ ਮਰਦਾਂ ਨੂੰ ਨਾਮਰਦ ਬਣਾਉਣ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ:+੯੧੯੮੧੫੯੮੫੫੫੯*

ਵਾਲੇ, ਜੀ. ਟੀ. ਰੋਡ 'ਤੇ ਜ਼ਮੀਨਾਂ ਹੜੱਪਣ ਵਾਲੇ ਤੇ ਟੁੱਟੀਆਂ ਫੁੱਟੀਆਂ ਕਹਾਣੀਆਂ ਦੀ ਵੱਡ-ਅਕਾਰੀ ਪੁਸਤਕ ਲਿਖ ਕੇ ਭਵਸਾਗਰ ਤੋਂ ਤਰਨ ਦਾ ਢਕਵੰਜ ਰਚਣ ਵਾਲੇ, ਸਮੋਸੇ ਚਟਣੀਆਂ ਖੁਆ ਕੇ ਕਿਸਮਤ ਬਦਲਣ ਵਾਲੇ ਤੇ ਬੰਗਾਲੀ-ਬਿਹਾਰੀ ਠੱਗ ਰੂਹਾਨੀਅਤ ਦਾ ਸਬਕ ਦੇਣਗੇ? ਇਸ ਵਿਸ਼ੇ 'ਤੇ ਡੂੰਘਾ ਚਿੰਤਨ ਕਰ ਕੇ ਚੱਲਣ ਦੀ ਲੋੜ ਹੈ।

ਦੂਜੇ ਪਾਸੇ ਕੁਝ ਸਿੱਖ ਭਾਈ ਕਬਰਾਂ ਮੜ੍ਹੀਆਂ ਤੇ ਪੀਰਾਂ ਦੇ ਝੂਠੇ ਸਥਾਨਾਂ ਉੱਪਰ ਨੱਕ ਰਗੜਦੇ ਦਿਖਾਈ ਦਿੰਦੇ ਹਨ। ਜੇ ਕੋਈ ਸਮਝਾਉਂਦਾ ਹੈ ਤਾਂ ਲੜਾਈ ਪੈਂਦੀ ਹੈ। ਇਹ ਵੀ ਸੋਚਣ ਦੀ ਗੱਲ ਹੈ ਕਿ ਪੰਜਾਬ ਦੀਆਂ ਕਬਰਾਂ, ਮਜ਼ਾਰਾਂ 'ਤੇ ਮੇਲੇ ਕੋਈ ਹੋਰ ਧਰਮ ਵਾਲਾ ਤਾਂ ਘੱਟ ਹੀ ਲਾਉਂਦਾ, ਪਰ ਅਖੌਤੀ ਸਿੱਖ ਪ੍ਰਬੰਧਕੀ ਕਮੇਟੀਆਂ ਬਣਾਈ ਬੈਠੇ ਹਨ।

ਸ਼ਰਾਬ, ਖੀਰ ਚੜ੍ਹਾਉਣ ਵਾਲੇ ਸਿੱਖ, ਨੱਚਣ ਗਾਉਣ ਵਾਲੇ ਸਿੱਖ ਤੇ ਉੱਥੇ ਲੜਨ ਮਰਨ ਵਾਲੇ ਵੀ ਸਿੱਖ। ਇਹ ਤਾਂ ਅਕਲ ਦਾ ਜਨਾਜ਼ਾ ਹੈ। ਸਿੱਖ ਗੁਰੂ ਸਾਹਿਬਾਨ ਨੇ ਭਾਰਤੀ ਸੱਭਿਆਚਾਰ ਵਿਚ ਸਿੱਖ ਸੱਭਿਆਚਾਰ ਸਿਰਜ ਕੇ ਆਪਣੇ ਨਾਦੀ ਪੁੱਤਰਾਂ ਨੂੰ ਇਨ੍ਹਾਂ ਸਾਰੇ ਭਰਮਾਂ ਤੇ ਪਾਖੰਡ ਕਰਮਾਂ ਤੋਂ ਵਰਜਿਆ ਸੀ। ਅਸੀਂ ਤਾਂ ਇਕ ਅਕਾਲ ਦੇ ਪੁਜਾਰੀ ਹਾਂ। ਸਾਡਾ ਸੀਸ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਝੁਕਣਾ ਚਾਹੀਦਾ ਹੈ। ਅਸੀਂ ਗੁਰਬਾਣੀ ਦਾ ਆਸਰਾ ਛੱਡ ਕੇ ਝੂਠੇ ਕਰਮ-ਕਾਂਡਾਂ ਵਿਚ ਫਸ ਕੇ ਗੁੰਮਰਾਹ ਹੋ ਰਹੇ ਹਾਂ। ਸਤਿਗੁਰਾਂ ਨੇ ਸਾਨੂੰ ਸੁਚੇਤ ਕੀਤਾ ਹੈ:

*ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ ॥* (ਪੰਨਾ ੪੯੦)

ਇਸ ਤਰ੍ਹਾਂ ਸਾਡਾ ਕੁਝ ਪ੍ਰਤੀਸ਼ਤ ਸਿੱਖ ਸਮਾਜ ਝੂਠੇ ਖਿਆਲਾਂ ਵਿਚ ਉਲਝ ਕੇ ਧੁੰਦ ਦਿਆਂ ਬੱਦਲਾਂ 'ਚੋਂ ਵਰਖਾ ਭਾਲ ਰਿਹਾ ਹੈ। ਖੋਟੇ ਵਣਜਾਂ ਵਿਚ ਪੈ ਕੇ ਮਨ-ਤਨ ਖੋਟਾ ਕਰਨ ਵਾਲੀ ਗੱਲ ਹੈ:

*ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥* (ਪੰਨਾ ੨੩)

ਜਦ ਮਨ ਕਰਕੇ ਭਾਵ ਵੀਚਾਰ ਕਰ ਕੇ ਅਗਿਆਨਤਾ ਵਿਚ ਉਲਝ ਗਏ ਤਾਂ ਮਨ ਖੋਟਾ ਅਤੇ ਜਦ ਆਪਣੀ ਮਰਯਾਦਾ ਤੇ ਬਾਣੀ-ਬਾਣਾ ਨਾ ਰਿਹਾ ਤਾਂ ਤਨ ਕਰਕੇ ਖੋਟੇ ਹੋ ਗਏ। ਅਸੀਂ ਤਾਂ ਗੁਰੂ ਦੇ ਵਾਰਸਾਂ ਨੇ ਇਸ ਧਰਤੀ 'ਤੇ ਕੱਚ ਤੇ ਸੱਚ ਦਾ ਨਿਖੇੜਾ ਕਰਨਾ ਸੀ, ਪਰ ਸਾਡੇ ਵਿੱਚੋਂ ਹੀ ਕੁਝ ਵਰਗ "ਹੰਸਾ ਹੀਰਾ ਮੋਤੀ ਚੁਗਣਾ" ਦੀ ਗੁਰ-ਬਖ਼ਸ਼ਿਸ਼ ਤੇ ਪ੍ਰੇਰਨਾ ਤਿਆਗ ਕੇ "ਬਗ ਡਡਾ ਭਾਲਣ ਜਾਵੈ" ਵਾਲੀ ਬਿਰਤੀ ਦਾ ਧਾਰਨੀ ਹੋ ਰਿਹਾ ਹੈ।

ਇਸ ਰਚਨਾ ਦੇ ਅਰੰਭ ਵਿਚ ਦਰਜ ਸਲੋਕ ਬਾਬਾ ਫਰੀਦ ਜੀ ਦੁਆਰਾ ਉਚਾਰਨ ਕੀਤਾ ਗਿਆ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਭਾਇਮਾਨ ਹੈ। ਇਹ ਸਭਨਾਂ ਲਈ ਜਾਗ੍ਰਤੀ ਦਾ ਮੰਤਰ ਹੈ ਕਿ "ਮੈਂ ਸਮਝਿਆ ਕਿ ਇਹ ਕੋਈ ਵੱਡਾ ਹੰਸ ਹੈ, ਇਸ ਕਰਕੇ ਮੈਂ ਇਸ ਦੀ ਸੰਗਤ ਕੀਤੀ, ਪਰ ਜੇ ਮੈਨੂੰ ਪਤਾ ਹੁੰਦਾ ਕਿ ਇਹ ਤਾਂ ਨਕਾਰਾ ਬਗਲਾ ਹੈ, ਤਾਂ ਮੈਂ ਕਦੇ ਇਸ ਦੇ ਨੇੜੇ ਨਾ ਢੁਕਦੀ।" ਕਾਸ਼! ਦੇਹਧਾਰੀ ਗੁਰ-ਡੰਮ੍ਹ ਤੋਂ ਲੈ ਕੇ ਕਬਰਾਂ ਦੀ ਪੂਜਾ ਤਕ ਗੁੰਮਰਾਹ ਹੋਏ ਕੁਝ ਪ੍ਰਤੀਸ਼ਤ ਸਿੱਖ ਲੋਕ ਬਿਬੇਕੀ ਬਣ ਕੇ ਹੰਸਾਂ ਤੇ ਬਗਲਿਆਂ ਦੀ ਪਹਿਚਾਣ ਕਰ ਸਕਣ। ਵਾਹਿਗੁਰੂ ਇਨ੍ਹਾਂ ਲੋਕਾਂ ਨੂੰ ਅਗਿਆਨ ਤੋਂ ਗਿਆਨ ਵੱਲ ਜਾਣ ਦੀ ਸੁਮੱਤ ਬਖਸ਼ਣ! ■

# ਦੋਹੇ

*-ਸ. ਰਣਜੀਤ ਸਿੰਘ**

*ਕੁੱਖ ਤੇ ਰੁੱਖ ਦੀ ਬੰਦਿਆ, ਜੇ ਨਾ ਕਰੀ ਸੰਭਾਲ।*
*ਫਿਰ ਬਦਲੇ ਵਿਚ ਆਪ ਵੀ, ਸੁੱਖ ਕਦੇ ਨਾ ਭਾਲ।*

*ਦੋਹਾਂ ਤਾਈਂ ਮੁਕਾਉਣ ਦੀ, ਗੁੰਦ ਰਿਹਾ ਨਿੱਤ ਗੋਂਦ।*
*ਇਨ੍ਹਾਂ ਬਾਝੋਂ ਤੇਰੀ ਵੀ, ਰਹਿ ਨਾ ਸਕਣੀ ਹੋਂਦ।*

*ਪੁੱਤਰ ਨਾਲੋਂ ਵਧ ਕੇ, ਮੇਵਾ ਮਿੱਠੜਾ ਧੀ।*
*ਸਮਝ ਨੀ ਆਉਂਦੀ ਮੂਰਖਾ, ਤੂੰ ਪਿਆ ਸੋਚੇਂ ਕੀ ?*

*ਚਾਹੁੰਦਾ ਭਲਾ ਜੇ ਆਪਣਾ, ਸੁੱਖ ਇਨ੍ਹਾਂ ਦੀ ਲੋਚ।*
*ਪਊ ਬਦਲਣੀ ਮੂਰਖਾ, ਤੈਨੂੰ ਆਪਣੀ ਸੋਚ।*

*ਰੁੱਖਾਂ ਜਿਹੀ ਜੀਰਾਂਦ ਰੱਖ, ਰੁੱਖ ਹੁੰਦੇ ਦਰਵੇਸ਼।*
*ਜੀਓ ਆਪ ਤੇ ਜਿਊਣ ਦਿਓ, ਦਿੰਦੇ ਨੇ ਉਪਦੇਸ਼।*

*ਥੱਕੇ ਹਾਰੇ ਪੁਰਸ਼ ਨੂੰ, ਰੁੱਖ ਦਿੰਦੇ ਨੇ ਛਾਂ।*
*ਕੁੱਖ ਨੇ ਵੀ ਤਾਂ ਜੱਗ ਨੂੰ, ਦੇਣੀ ਵਧੀਆ ਮਾਂ।*

*ਰੁੱਖ ਤੇ ਕੁੱਖ ਮਨੁੱਖ ਲਈ, ਦੋਵੇਂ ਨੇ ਵਰਦਾਨ।*
*ਸਭ ਕੁਝ ਤੂੰ ਜਾਣਦਾ, ਫੇਰ ਕਰੇਂ ਨੁਕਸਾਨ।*

*ਜੇਕਰ ਅਜੇ ਨਾ ਸਮਝਿਆ, ਕਰ ਬੈਠਾ ਕੁਝ ਦੇਰ।*
*ਪਾਣੀ ਪੁਲ ਥੀਂ ਲੰਘਿਆ, ਮੁੜ ਨਾ ਆਵੇ ਫੇਰ।*

*ਜਿਹੜਾ ਆਪਣੀ ਭੁੱਲ 'ਤੇ, ਨਹੀਂ ਕਰਦਾ ਅਫਸੋਸ।*
*ਰਹਿੰਦਾ ਹੈ ਇਤਿਹਾਸ ਨੂੰ, ਉਸ ਬੰਦੇ ਨਾਲ ਰੋਸ।* ■

*ਵਾਰਡ ਨੰ:23, ਨੇੜੇ ਖਾਲਸਾ ਸਕੂਲ, ਖੰਨਾ, ਲੁਧਿਆਣਾ-141401; ਮੋ:+9198145-28023

**ਬੱਚਿਆਂ ਦਾ ਕਾਲਮ:**

# ਤੂੰ ਹੀ ਤੂੰ ਪਾਤਸ਼ਾਹ ਤੂੰ!

*-ਸ. ਕਮਲਜੀਤ ਸਿੰਘ ਨੀਲੋਂ**

*ਪੁੱਛਣ ਲੱਗੇ ਜਦੋਂ ਗੁਰੂ ਜੀ,*
*ਆਪਣੇ ਕੋਲ ਬੁਲਾ ਕੇ।*
*ਭਾਈ ਘਨੱਈਆ ਅਰਜ਼ ਗੁਜਾਰੇ,*
*ਆਪਣਾ ਸਿਰ ਝੁਕਾ ਕੇ।*
*ਤੇਰੇ ਚਰਨਾਂ ਵਿਚ ਅਰਪਣ ਹੈ,*
*ਮੇਰਾ ਇਹ ਲੂੰ ਲੂੰ!*
*ਜਿੱਧਰ ਨਜ਼ਰ ਇਹ ਜਾਵੇ, ਤੂੰ ਹੀ ਤੂੰ ਪਾਤਸ਼ਾਹ ਤੂੰ!*
*ਤੂੰ ਹੀ ਤੂੰ! ਤੂੰ ਹੀ ਤੂੰ! ਤੂੰ ਹੀ ਤੂੰ! ਤੂੰ ਹੀ ਤੂੰ!*

*ਤੂੰ ਜੋ ਸਤਿਗੁਰ ਮੇਰੇ, ਮੈਨੂੰ ਪਾਠ ਪੜ੍ਹਾਇਆ।*
*ਅੱਖਰ-ਅੱਖਰ ਉਸ ਦਾ, ਹਿਰਦੇ ਵਿਚ ਵਸਾਇਆ।*
*ਤੇਰੇ ਬਾਝੋਂ ਆਪਣੇ ਦਿਲ ਦੀ, ਕਿਸ ਨੂੰ ਹੋਰ ਕਹੂੰ?*
*ਜਿੱਧਰ ਨਜ਼ਰ ਇਹ ਜਾਵੇ, ਤੂੰ ਹੀ ਤੂੰ ਪਾਤਸ਼ਾਹ ਤੂੰ!*
*ਤੂੰ ਹੀ ਤੂੰ! ਤੂੰ ਹੀ ਤੂੰ! ਤੂੰ ਹੀ ਤੂੰ! ਤੂੰ ਹੀ ਤੂੰ!*

*ਤੇਰੇ ਜਿਹਾ ਇਨਸਾਫ਼ ਨਹੀਂ ਦੇ ਸਕਦਾ ਕੋਈ।*
*ਮੈਂ ਸਜ਼ਾ ਦਾ ਭਾਗੀ ਹਾਂ ਜੋ ਗਲਤੀ ਹੋਈ।*
*ਹੱਸ ਕੇ ਸਭ ਕੁਝ ਜਰ ਲਊਂ, ਮੈਂ ਸੀ ਨ ਕਦੇ ਕਰੂੰ!*
*ਜਿੱਧਰ ਨਜ਼ਰ ਇਹ ਜਾਵੇ, ਤੂੰ ਹੀ ਤੂੰ ਪਾਤਸ਼ਾਹ ਤੂੰ!*
*ਤੂੰ ਹੀ ਤੂੰ! ਤੂੰ ਹੀ ਤੂੰ! ਤੂੰ ਹੀ ਤੂੰ! ਤੂੰ ਹੀ ਤੂੰ!*

*ਮੇਰੇ ਵੱਲੋਂ ਪਰ ਨਾ ਮੂੰਹ ਭੁਆਈਂ ਸਤਿਗੁਰ!*
*ਜੇ ਲਗਦਾ ਹਾਂ ਭਟਕ ਗਿਆ, ਰਾਹ ਪਾਈਂ ਸਤਿਗੁਰ!*
*ਤੇਰੀ ਨਜ਼ਰ ਨਾ ਹੋਵੇ ਸਵੱਲੀ, ਮੈਂ ਇਹ ਕਿਵੇਂ ਸਹੂੰ?*
*ਜਿੱਧਰ ਨਜ਼ਰ ਇਹ ਜਾਵੇ, ਤੂੰ ਹੀ ਤੂੰ ਪਾਤਸ਼ਾਹ ਤੂੰ!*
*ਤੂੰ ਹੀ ਤੂੰ! ਤੂੰ ਹੀ ਤੂੰ! ਤੂੰ ਹੀ ਤੂੰ! ਤੂੰ ਹੀ ਤੂੰ!* ■

*ਪਿੰਡ ਤੇ ਡਾਕ: ਨੀਲੋਂ ਕਲਾਂ, ਤਹਿ: ਸਮਰਾਲਾ, ਜ਼ਿਲ੍ਹਾ ਲੁਧਿਆਣਾ-੧੪੧੦੨੪, ਮੋ:+੯੧੯੪੧੭੪੬੮੬੬੮

# ਪੰਜ ਸਦੀਆਂ ਪਰਤ ਕੇ

-ਪ੍ਰੋ. ਗੁਰਭਜਨ ਸਿੰਘ*

*ਪੰਜ ਸਦੀਆਂ ਪਰਤ ਕੇ, ਨਾਨਕ ਪਿਆਰਾ ਵੇਖਿਆ।*
*ਕਰਤ ਦਾ ਕਰਤਾਰਪੁਰ...।*
*ਖੇਤਾਂ ਨੂੰ ਵਾਹੁੰਦਾ, ਬੀਜਦਾ ਤੇ ਆਪ ਪਾਲਣਹਾਰ ਹੈ।*
*ਜਪਦਾ ਨਾ ਕੱਲ੍ਹੇ ਨਾਮ ਨੂੰ, ਹੱਥੀਂ ਵੀ ਕਰਦਾ ਕਾਰ ਹੈ।*
*ਗ਼ਰਜ਼ ਮੰਦਾਂ ਵੰਡਦਾ, ਅੰਨ ਦਾ ਭੰਡਾਰਾ ਵੇਖਿਆ।*
*ਕਿਰਤ ਦਾ ਕਰਤਾਰਪੁਰ...।*
*ਕੱਢਦਾ ਸਿਆੜ ਫੇਰ ਖ਼ੁਦ, ਰੂਹਾਂ 'ਚ ਬਾਣੀ ਕੇਰਦਾ।*
*ਮਾਲਾ ਨਾ ਕੱਲ੍ਹੀ ਘੁੰਮਦੀ, ਮਨ ਦੇ ਵੀ ਮਣਕੇ ਫੇਰਦਾ।*
*ਰਾਵੀ ਦੇ ਕੰਢੇ ਵਰਤਦਾ, ਅਦਭੁਤ ਨਜ਼ਾਰਾ ਵੇਖਿਆ।*
*ਕਿਰਤ ਦਾ ਕਰਤਾਰਪੁਰ...।*
*ਨਿਸ਼ਕਾਮ, ਨਿਰਛਲ ਨੀਰ ਨੂੰ, ਅੰਗਦ ਬਣਾਇਆ ਲਹਿਣਿਓਂ।*
*ਸੇਵਾ ਹੈ ਏਦਾਂ ਮੌਲਦੀ, ਮਿਲਦਾ ਬਿਨਾ ਕੁਝ ਕਹਿਣਿਓਂ।*
*ਬਿਨ ਬੋਲਿਆਂ ਸਭ ਜਾਣਦਾ, ਐਸਾ ਪਿਆਰਾ ਵੇਖਿਆ।*
*ਕਿਰਤ ਦਾ ਕਰਤਾਰਪੁਰ...।*
*ਪੰਜ ਸਦੀਆਂ ਬਾਦ ਅੱਜ, ਰੱਟਦੇ ਹਾਂ ਤੇਰੇ ਨਾਮ ਨੂੰ।*
*ਛੇੜਦਾ ਨਾ ਸੁਰ ਰਬਾਬੀ, ਹੁਣ ਕੋਈ ਸੁਬਹ-ਸ਼ਾਮ ਨੂੰ।*
*ਸੁਰਤਿ ਦਾ ਤਾਹੀਓਂ ਹੀ ਤਾਂ, ਪੈਂਦਾ ਖਿਲਾਰਾ ਵੇਖਿਆ।*
*ਕਿਰਤ ਦਾ ਕਰਤਾਰਪੁਰ...।*
*ਕਿਹੜਾ ਕਹੇ ਮਰਦਾਨਿਆ! ਤੂੰ ਛੇੜ ਹੁਣ ਰਬਾਬ ਨੂੰ?*
*ਤਾਹੀਓਂ ਸਿਉਂਕ ਲੱਗ ਗਈ, ਬਾਬਾ ਤੇਰੇ ਪੰਜਾਬ ਨੂੰ!*
*ਰੂਹਾਂ ਨੂੰ ਚੀਰੀ ਜਾ ਰਿਹਾ, ਭਟਕਣ ਦਾ ਆਰਾ ਵੇਖਿਆ।*
*ਕਿਰਤ ਦਾ ਕਰਤਾਰਪੁਰ...।*
'ਜਪੁ ਜੀ' ਦੀ ਸਿਰਜਣ-ਭੂਮ ਦੇ, ਚੇਤੇ ਨਿਰੰਤਰ ਡੰਗਦੇ।
*ਤਾਹੀਓਂ ਹੀ ਤੇਰੇ ਪੁੱਤ, ਅੱਜ ਰਾਵੀ ਤੋਂ ਲਾਂਘਾ ਮੰਗਦੇ।*
*ਪੂਰੀ ਕਰੀਂ ਅਰਦਾਸ ਤੂੰ, ਤੇਰਾ ਸਹਾਰਾ ਵੇਖਿਆ।*
*ਕਿਰਤ ਦਾ ਕਰਤਾਰਪੁਰ...।*

*੧੧੩-ਐਫ, ਸ਼ਹੀਦ ਭਗਤ ਸਿੰਘ ਨਗਰ, ਪੱਖੋਵਾਲ ਰੋਡ, ਲੁਧਿਆਣਾ ਮੋ: ੯੮੧੪੦੭੨੬੩੧੧੯

*ਦੇ ਕੇ ਪੰਜਾਲੀ ਬੌਲਦਾਂ ਨੂੰ, ਬਾਬਾ ਲਾਉਂਦਾ ਜੋਤਰਾ।*
*ਉਸ ਨੇ ਨਾ ਵੇਖਿਆ, ਕਿਹੜਾ ਹੈ ਪੁੱਤ ਜਾਂ ਪੋਤਰਾ।*
*ਇਕ ਹੀ ਓਅੰਕਾਰ ਦਾ, ਨੂਰੀ ਦੁਲਾਰਾ ਵੇਖਿਆ।*
*ਕਿਰਤ ਦਾ ਕਰਤਾਰਪੁਰ...।*
*ਲੋਧੀ ਸਣੇ ਸੁਲਤਾਨ ਪੁਰ, ਬਾਬੇ ਦੀ ਨਗਰੀ ਹੋ ਗਿਆ।*
*ਵੇਈਂ 'ਚੋਂ ਉਚਰੇ ਸ਼ਬਦ ਦਾ, ਭੀੜਾਂ 'ਚ ਚਿਹਰਾ ਖੋ ਗਿਆ।*
*ਅੰਨ੍ਹੀ ਰੱਯਤ ਭਟਕਦੀ, ਖ਼ੁਰਦਾ ਕਿਨਾਰਾ ਵੇਖਿਆ।*
*ਕਿਰਤ ਦਾ ਕਰਤਾਰਪੁਰ...।*
*ਪੌਣ ਗੁਰ, ਪਾਣੀ ਪਿਤਾ, ਧਰਤੀ ਨੂੰ ਮਾਤਾ ਕਹਿ ਗਿਆ।*
*ਤੇਜ਼ ਰਫ਼ਤਾਰ 'ਚ ਹੁਣ, ਉਪਦੇਸ਼ ਪਿੱਛੇ ਰਹਿ ਗਿਆ।*
*ਕਹਿਰ ਦਾ ਤਾਹੀਓਂ ਦਿਨੇ, ਚੜ੍ਹਿਆ ਸਿਤਾਰਾ ਵੇਖਿਆ।*
*ਕਿਰਤ ਦਾ ਕਰਤਾਰਪੁਰ...।*
*ਸਿੱਧਾਂ ਨੇ ਚੋਲੇ ਪਹਿਨ ਕੇ, ਤੇਰੀ ਹੀ ਬਾਣੀ ਰੱਟ ਲਈ।*
*ਅੱਚਲ ਵਟਾਲਾ ਛੱਡ ਕੇ, ਥਾਂ-ਥਾਂ ਚਲਾਉਂਦੇ ਹੱਟ ਕਈ।*
*ਭਰਮਾਂ ਦਾ ਭਾਂਡਾ ਭਰ ਗਿਆ, 'ਗੋਸ਼ਟਿ' ਵਿਚਾਰਾ ਵੇਖਿਆ।*
*ਪੰਜ ਸਦੀਆਂ ਬਾਦ ਫਿਰ...।*
*ਹਾਲੇ ਕੰਧਾਰੀ ਵਲੀ ਦਾ, ਹੰਕਾਰ ਨਹੀਂਓ ਟੁੱਟਿਆ।*
*ਅੱਜ ਵੀ ਉਹ ਪਾਣੀਆਂ 'ਤੇ, ਕਰਨ ਕਬਜ਼ੇ ਜੁੱਟਿਆ।*
*'ਤਰਕ' ਦੀ ਛਾਤੀ ਤੇ ਮੁੜ, ਪੱਥਰ ਮੈਂ ਭਾਰਾ ਵੇਖਿਆ।*
*ਪੰਜ ਸਦੀਆਂ ਬਾਦ ਫਿਰ...।*
*ਸੰਗਮਰਮਰ ਹੇਠ ਤਾਂ, ਇਤਿਹਾਸ ਤੱਕਿਆ ਵਿਲਕਦਾ।*
*ਰੇਸ਼ਮੀ ਫ਼ਰਸ਼ਾਂ 'ਤੇ ਤੁਰ, ਵਿਸ਼ਵਾਸ ਜਾਪੇ ਤਿਲਕਦਾ।*
*ਪਹਿਲੀ ਵਾਰੀ ਸੱਚ ਨੂੰ, ਏਨਾ ਵਿਚਾਰਾ ਵੇਖਿਆ।*
ਪੰਜ ਸਦੀਆਂ ਪਰਤ ਕੇ ਨਾਨਕ ਪਿਆਰਾ ਵੇਖਿਆ।



*ਜਨਵਰੀ ੨੦੧੫ ਦਾ ਬਾਕੀ :*

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ਜੀਉ ॥*
*ਹਉ ਤਿਸੁ ਸੇਵੀ ਦਿਨੁ ਰਾਤਿ ਮੈ ਕਦੇ ਨ ਵੀਸਰੈ ਜੀਉ ॥* (ਪੰਨਾ ੬੯੦)

**ਫਰੀਦਕੋਟ ਸਟੀਕ, ਭਾਗ ਦੂਸਰਾ, ਪੰਨਾ ੧੪੨੮**

ਹੇ ਭਾਈ ਪੂਰੇ ਸਤਿਗੁਰੋਂ ਕੇ ਸਾਥ ਮੇਰੇ ਰਿਦੇ ਕੇ ਅੰਤਰ ਸਚਾ ਪ੍ਰੇਮ ਹੈ ਮੈਂ ਤਿਸੀ ਕੋ ਦਿਨੇ ਰਾਤ ਸੇਵਤਾ ਹੂੰ ਮੇਰੇ ਕੌ ਵਹੁ ਕਬੀ ਜੀ ਤੈ ਵਿਸਰੈ ਨਹੀਂ ਇਹੀ ਚਾਹਿਤਾ ਹੂੰ॥

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਪੰਜਵੀਂ, ਪੰਨਾ ੮੫੦**

੧) ਪੂਰਿਆਂ ਸਤਿਗੁਰਾਂ ਦੇ ਜੀਅ ਅੰਦਰ ਸੱਚਾ ਨੇਹੁ=ਪ੍ਰੇਮ ਹੈ।

੨) ਪੂਰਿਆਂ ਸਤਿਗੁਰਾਂ ਨੇ ਮੇਰੇ ਹਿਰਦੇ ਅੰਦਰ ਸੱਚਾ ਪ੍ਰੇਮ ਲਗਾਇਆ ਹੈ।

ਹਉ= ਮੈਂ ਉਸ ਨੂੰ ਦਿਨ ਰਾਤ ਸੇਂਵਦੀ ਹਾਂ, ਉਹ ਮੈਨੂੰ ਕਦੇ ਵੀ ਵੀਸਰੈ= ਭੁੱਲਦਾ ਨਹੀਂ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਦੂਸਰੀ ਸੈਂਚੀ, ਪੰਨਾ ੬੯੦**

ਮੇਰੇ ਅੰਤਰਮਨ ਮੇਂ ਉਸ ਪੂਰਨ ਸੱਚੇ ਗੁਰੂ ਕੇ ਲੀਏ ਸੱਚਾ ਪ੍ਰੇਮ ਹੈ। ਮੈਂ ਦਿਨ ਰਾਤ ਉਸੀ ਕੀ ਸੇਵਾ ਕਰੂੰ ਔਰ ਵਹ ਮੁਝੇ ਕਬੀ ਭੀ ਨਾ ਭੂਲੇ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਤੀਜਾ, ਪੰਨਾ ੮੫੫**

(ਹਿਰਦੇ) ਅੰਦਰ ਪੂਰੇ ਸਤਿਗੁਰੂ ਨੇ (ਪ੍ਰਭੂ ਦਾ) ਪ੍ਰੇਮ (ਪਾਇਆ ਹੈ) ਜੀ। ਮੈਂ ਉਸ (ਪ੍ਰਭੂ) ਨੂੰ ਦਿਨ ਰਾਤ ਸੇਵਦਾਂ ਹਾਂ, (ਉਹ) ਮੈਨੂੰ ਕਦੇ ਵੀ ਵਿਸਰਦਾ ਨਹੀਂ ਹੈ ਜੀ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ, ਸੈਂਚੀ ੪, ਪੰਨਾ ੧੯੧੦**

ਪੂਰਿਆਂ ਸਤਿਗੁਰਾਂ ਦੇ ਨਾਲ ਮੇਰੇ ਰਿਦੇ ਅੰਦਰ ਸਚਾ ਪਿਆਰ ਹੈ। ਮੈਂ ਓਸੇ ਗੁਰੂ ਦੀ ਦਿਨੇ ਰਾਤ ਸੇਵਾ ਕਰਦਾ ਹਾਂ, ਮੈਨੂੰ ਕਦੀ ਵੀ ਜੀਅ ਤੋਂ ਨ ਭੁਲੇ ਮੈਂ ਇਹ ਚਾਹੁੰਦਾ ਹਾਂ।

**ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਪੰਨਾ ੬੯੦**

੭. ਪ੍ਰੇਮ,

੮. ਸਤਿਗੁਰੂ ਨਾਲ

*ਸਾਬਕਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ:+੯੧੯੮੧੪੮੯੮੨੫੧

੯. ਉਸ ਦੀ ਸੇਵਾ ਕਰਾਂ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਪੰਜਵੀਂ, ਪੰਨਾ ੧੫੦**

ਹੇ ਭਾਈ! ਪੂਰੇ ਗੁਰੂ ਦੀ ਰਾਹੀਂ (ਮੇਰੇ) ਮਨ ਵਿਚ (ਪਰਮਾਤਮਾ ਨਾਲ) ਸਦਾ-ਥਿਰ ਰਹਿਣ ਵਾਲਾ ਪਿਆਰ ਬਣ ਗਿਆ ਹੈ। (ਗੁਰੂ ਦੀ ਕਿਰਪਾ ਨਾਲ) ਮੈਂ ਉਸ (ਪ੍ਰਭੂ) ਨੂੰ ਦਿਨ ਰਾਤ ਸਿਮਰਦਾ ਰਹਿੰਦਾ ਹਾਂ, ਮੈਨੂੰ ਉਹ ਕਦੇ ਭੀ ਨਹੀਂ ਭੁੱਲਦਾ। ਮੈਂ ਉਸ ਨੂੰ

ਕਦੇ ਭੁਲਾਂਦਾ ਨਹੀਂ, ਮੈਂ ਹਰ ਵੇਲੇ (ਉਸ ਪ੍ਰਭੂ ਨੂੰ) ਹਿਰਦੇ ਵਿਚ ਵਸਾਈ ਰੱਖਦਾ ਹਾਂ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਸੱਤਵਾਂ, ਪੰਨਾ ੬੬੮**

(ਹੇ ਭਾਈ!) ਮੇਰੇ (ਹਿਰਦੇ) ਵਿਚ ਸਤਿਗੁਰ ਨੇ (ਸੱਚਾ ਪ੍ਰੇਮ ਲਾਇਆ ਹੈ)। ਮੈਂ ਉਸ ਪਰਮਾਤਮਾ ਨੂੰ ਦਿਨ ਰਾਤ ਸੇਵਦਾ ਹਾਂ (ਉਹ) ਮੈਨੂੰ ਕਦੇ ਭੀ ਵਿਸਰਦਾ ਨਹੀਂ ਹੈ।

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ੪, ਪੰਨਾ ੨੨੫੮**

ਮੇਰੇ ਹਿਰਦੇ ਅੰਦਰ ਪੂਰਨ ਸੱਚੇ ਗੁਰਾਂ ਕਾ ਸੱਚਾ ਪਿਆਰ ਹੈ। ਉਨ੍ਹਾਂ ਦੀ ਮੈਂ ਦਿਨ ਰਾਤ ਟਹਿਲ ਕਮਾਉਂਦਾ ਹਾਂ ਅਤੇ ਮੈਂ ਉਨ੍ਹਾਂ ਨੂੰ ਕਦਾਚਿਤ ਨਹੀਂ ਭੁਲਾਉਂਦਾ।

**ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੪੪੬**

ਅੰਦਰ ਸਚਾ ਨੇਹੁ ਹੈ ਪੂਰੈ ਸਤਿਗੁਰਾਂ ਕੇ ਦੁਆਰਿਯੋਂ

**ਵਿਸ਼ੇਸ਼ ਨੋਟ:** ਪ੍ਰੋ: ਸਾਹਿਬ ਸਿੰਘ ਜੀ ਤੇ ਗਿਆਨੀ ਹਰਿਬੰਸ ਸਿੰਘ ਜੀ ਨੇ ਉਪਰੋਕਤ ਦੋ ਤੁਕਾਂ ਦੇ ਅਰਥ ਵੱਖ-ਵੱਖ ਕੀਤੇ ਹਨ। ਪ੍ਰੋ. ਸਾਹਿਬ ਸਿੰਘ ਜੀ ਨੇ ਅਰਥ ਕਰਣ ਕਾਰਕ ਵਿਚ ਕੀਤਾ ਹੈ, ਜਦਕਿ ਗਿਆਨੀ ਜੀ ਨੇ ਕਰਤਾ ਕਾਰਕ ਵਿਚ ਅਰਥ ਕੀਤਾ ਹੈ।

ਪਹਿਲੀ ਤੁਕ ਵਿਚ ਸ਼ਬਦ ਆਇਆ 'ਪੂਰੇ' ਅਤੇ 'ਸਤਿਗੁਰੈ' ਮੂਲ ਸ਼ਬਦ 'ਪੂਰਾ' ਅੰਤ ਕੰਨਾ ਅਤੇ 'ਸਤਿਗੁਰ' ਅੰਤ ਮੁਕਤਾ ਹੈ। ਸੋ ਇਨ੍ਹਾਂ ਸ਼ਬਦਾਂ ਨੂੰ ਸਮਝਣ ਲਈ ਗੁਰਬਾਣੀ ਵਿਚ ਕਿਸ ਕਿਸ ਰੂਪ ਵਿੱਚ ਮਿਲਦੇ ਹਨ ਆਉ ਦੇਖੀਏ!

**ਸਬੰਧ ਕਾਰਕ:**

-*ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ਜੀਉ ॥* (ਪੰਨਾ ੬੯੦)

-*ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ॥੨॥* (ਪੰਨਾ ੬੯੦)

**ਸੰਪ੍ਰਦਾਨ ਕਾਰਕ:**

-*ਹਉ ਮਨੁ ਤਨੁ ਦੇਵਾ ਸਤਿਗੁਰੈ ਮੈ ਮੇਲੇ ਪ੍ਰਭ ਗੁਣਤਾਸੇ ॥* (ਪੰਨਾ ੭੭੬)

-ਹਉ ਜਾਇ ਪੁਛਾ ਅਪਨੇ ਸਤਗੁਰੈ ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥ (ਪੰਨਾ ੫੬੧)

*–ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥* (ਪੰਨਾ ੧੮)
*–ਹਉ ਬਲਿਹਾਰੀ ਸਤਿਗੁਰ ਪੂਰੇ ॥* (ਪੰਨਾ ੯੯)
*–ਨਾਨਕ ਗੁਰ ਪੂਰੇ ਨਮਸਕਾਰ ॥੧॥* (ਪੰਨਾ ੨੯੫)
*–ਗੁਰ ਪੂਰੇ ਸਾਬਾਸਿ ਚਲਣੁ ਜਾਣਿਆ ॥* (ਪੰਨਾ ੩੬੯)
*–ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ ॥* (ਪੰਨਾ ੫੬੪)

**ਸਬੰਧ ਕਾਰਕ :**

*–ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ ॥੧॥ ਰਹਾਉ ॥* (ਪੰਨਾ ੪੬)
*–ਗੁਰ ਪੂਰੇ ਕੀ ਸਰਨੀ ਪਰੇ ॥੧॥ ਰਹਾਉ ॥* (ਪੰਨਾ ੧੮੧)
*–ਤਾਪੁ ਗਇਆ ਬਚਨਿ ਗੁਰ ਪੂਰੇ ॥* (ਪੰਨਾ ੩੭੮)
*–ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ ॥* (ਪੰਨਾ ੭੫੬)
*–ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥* (ਪੰਨਾ ੧੪੧੨)

**ਅਪਾਦਾਨ ਕਾਰਕ : ਪੂਰੇ**

*–ਗੁਰ ਪੂਰੇ ਤੇ ਇਹ ਮਤਿ ਪਾਈਐ ॥੧॥ ਰਹਾਉ ॥* (ਪੰਨਾ ੧੮੪)
*–ਪੂਰੇ ਗੁਰ ਤੇ ਸੋਝੀ ਪਾਏ ॥੭॥* (ਪੰਨਾ ੨੩੨)
*–ਗੁਰ ਪੂਰੇ ਤੇ ਗਤਿ ਮਿਤਿ ਪਾਈ ॥* (ਪੰਨਾ ੩੫੩)
*–ਪੂਰੇ ਗੁਰ ਤੇ ਸੋਝੀ ਪਾਏ ॥* (ਪੰਨਾ ੩੬੪)
*–ਪੂਰੇ ਗੁਰ ਤੇ ਵਡਿਆਈ ਪਾਈ ॥* (ਪੰਨਾ ੭੯੮)

**ਸੰਬੋਧਨ ਕਾਰਕ:**

*–ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ ॥* (ਪੰਨਾ ੩੯੮)
*–ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ ॥* (ਪੰਨਾ ੫੪੩)

**ਸਤਕਾਰ ਬੋਧਕ ਕਾਰਕ:**

*–ਗੁਰ ਪੂਰੇ ਜਬ ਭਏ ਦਇਆਲ ॥* (ਪੰਨਾ ੭੪੩)
*–ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥੧॥ ਰਹਾਉ ॥* (ਪੰਨਾ ੮੧੧)
*–ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ ॥੧॥ ਰਹਾਉ ॥* (ਪੰਨਾ ੮੨੯)
*–ਮਨੋਰਥ ਪੂਰੇ ਸਤਿਗੁਰ ਆਪਿ ॥* (ਪੰਨਾ ੧੨੦੭)
*–ਅਪਣੀ ਕ੍ਰਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ ॥* (ਪੰਨਾ ੧੨੬੫)

ਚਲਦਾ...

*ਜਨਵਰੀ ੨੦੧੫ ਦਾ ਬਾਕੀ :*

# ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਜੀਵਨ-ਜੁਗਤਿ

*-ਡਾ. ਹਰਭਜਨ ਸਿੰਘ**

ਵੇਦਾਂਤ ਵਾਂਗ ਸਰੂਪ ਦਾ ਭ੍ਰਮ (ਜਿਵੇਂ ਰੱਸੀ ਦੇ ਸੱਪ ਦਾ ਭਰਮ) ਨਸ਼ਟ ਕੀਤਿਆਂ, ਭਗਤੀ ਜਾਂ ਸਾਧਨਾ ਵੀ ਭਰਮ ਵਿਚ ਸਿਮਟ ਜਾਂਦੀ ਹੈ, ਜਦੋਂ ਕਿ ਗੁਰਮਤਿ ਅਦ੍ਵੈਤ ਵਿਚ ਸਰੂਪ ਦੀ ਅਨੇਕਤਾ ਨੂੰ ਇਕ ਵੇਖਣ ਲਈ ਪ੍ਰਬਲ ਅਤੇ ਰਸਾਤਮਕ, ਵਿਸਮਾਦੀ ਸਾਧਨਾ ਦੀ ਸੰਭਾਵਨਾ ਬਣੀ ਰਹਿੰਦੀ ਹੈ। ਉਂਵ ਗੁਰਮਤਿ ਵਿਚ ਅਦ੍ਵੈਤ-ਸੂਤ੍ਰ ਇਤਨਾ ਪ੍ਰਪੱਕ ਹੈ ਕਿ ਬ੍ਰਹਮ ਕੇਵਲ ਜਗਤ ਦੀ ਆਤਮਾ ਨਹੀਂ, ਉਹ ਪਦਾਰਥ ਵੀ ਹੈ ਅਤੇ ਆਤਮਾ ਵੀ ਹੈ। ਉਹ ਕੇਵਲ ਇਕ ਹੋਂਦ ਹੈ, ਪਰ ਇਸ ਇਕ ਪਦਾਰਥ, ਇਕ ਆਤਮਾ ਨੇ ਅਨੇਕ ਰੂਪ ਧਾਰਨ ਕੀਤੇ ਹੋਏ ਹਨ। ਇਸ ਲਈ ਜਗਤ 'ਏਕ ਹੈਂ ਅਨੇਕ ਹੈਂ, ਅਨੇਕ ਹੈਂ ਫਿਰ ਏਕ ਹੈਂ' ਦਾ ਵਿਚਿਤ੍ਰ ਨਾਟਕ ਹੈ।

ਭਾਈ ਨੰਦ ਲਾਲ ਜੀ ਮਨਸੂਰ ਦਾ ਸਤਿਕਾਰ ਕਰਦੇ ਹਨ, ਪਰ ਉਸ ਨੂੰ ਬੇਅਦਬ ਕਹਿੰਦੇ ਹਨ, ਕਿਉਂਕਿ ਸਾਧਨਾ-ਜਗਤ ਵਿਚ ਬੂੰਦ ਨੇ ਸਾਗਰ ਹੋਣ ਦੇ ਅਭਿਮਾਨ ਦਾ ਪ੍ਰਸਾਰ ਕੀਤਾ। ਉਂਵ ਤਾਂ ਸਾਗਰ ਵੀ ਬੂੰਦ ਹੈ, ਅਤੇ ਬੂੰਦ ਵੀ ਹਰ ਹਾਲ ਸਾਗਰ ਹੈ। ਬੂੰਦ ਨੂੰ ਸਾਗਰ ਹੋਣ ਦਾ ਅਹਿਸਾਸ ਹੋ ਜਾਣਾ ਸਾਧਨਾ-ਜਗਤ ਵਿਚ ਵਰਜਿਤ ਨਹੀਂ, ਪਰ ਉਸ ਦਾ ਆਪਣੇ-ਆਪ ਨੂੰ ਸਾਗਰ ਕਹਿਣਾ ਬੇਅਦਬੀ ਹੈ, ਕਿਉਂਕਿ ਇੰਵ ਸਾਧਨਾ-ਜਗਤ ਵਿਚ ਅਹਮ ਦਾ ਪ੍ਰਸਾਰ ਹੋਣਾ ਸੁਭਾਵਿਕ ਹੈ। ਕਾਨ੍ਹੇ ਵਰਗਾ ਨਵ-ਸਿੱਖੀਆ ਸਾਧਕ ਵੀ ਬਿਨਾ ਕਿਸੇ ਦਿਵਯ ਅਨੁਭੂਤੀ ਦੇ 'ਮੈਂ ਰੱਬ ਹਾਂ' ਦਾ ਸ਼ੋਰ ਮਚਾ ਸਕਦਾ ਹੈ। 'ਅਨਲਹਕ' ਦਾ ਰਤਾ ਕੁ ਅਹਿਸਾਸ ਜੋ ਸੰਭਾਲ ਨਹੀਂ ਸਕਿਆ, ਉਹ ਬ੍ਰਹਮ-ਸਰੂਪ ਦੇ ਵਿਰਾਟ ਦਰਸ਼ਨ ਵਿੱਚੋਂ 'ਵਾਹ ਦਾ ਵਿਸਮਾਦ' ਨਹੀਂ ਮਾਣ ਸਕਦਾ। 'ਵਾਹ ਦਾ ਵਿਸਮਾਦ' ਅਨੰਤਤਾ ਵਿਚ ਹੈ, ਪਰ ਉਸ ਨੇ ਅਨੰਤ ਵਿਸਥਾਰ ਤੋਂ ਇਨਕਾਰੀ ਹੋ ਕੇ ਆਪਣੇ ਅਸੀਮ ਵਿਸਥਾਰ ਨੂੰ ਮਹਿਸੂਸ ਕਰ ਲਿਆ, ਜਿਸ ਕਾਰਨ ਉਹ ਰਚਨਾ ਦੇ ਵਿਸਥਾਰ ਤੋਂ ਅਚੰਭਿਤ ਨਹੀਂ ਹੋ ਸਕਿਆ। ਜੋ ਇੱਕ ਦੇ ਬਹੁ-ਸਰੂਪੀ ਵਿਸਥਾਰ ਤੋਂ ਵਿਸਮਾਦੀ ਹੈਰਾਨੀ ਉਪਜਿਤ ਹੋਣੀ ਸੀ, ਉਸ ਦੇ ਪਰਮ-ਸੁਖ ਤੋਂ ਉਹ ਵੰਚਿਤ ਹੋ ਗਿਆ। ਉਸ ਨੇ ਰਚਨਾ ਨੂੰ ਆਪਣੇ ਵਿਚ ਸੰਕੋਚ ਲਿਆ, ਜੋ ਗਲਤੀ ਤਾਂ ਨਹੀਂ, ਵਿਸਮਾਦ-ਰਹਿਤ ਬੇਅਦਬੀ ਹੈ, ਹਾਲਾਂਕਿ ਇਸ ਸੀਮਤ ਵਿਸਮਾਦ ਵਿਚ ਵੀ ਇਤਨਾ ਕੁ ਆਨੰਦ ਹੈ, ਜਿਸ ਨੂੰ ਲੱਖਾਂ ਸ਼ਰੀਅਤਾਂ ਨਸ਼ਟ ਨਹੀਂ ਕਰ ਸਕਦੀਆਂ, ਪਰ ਜੇ ਸਾਧਕ ਮਨਸੂਰ ਦੀ ਸਾਧਨਾ ਦੇ ਵਿਪਰੀਤ ਆਪਣੇ ਅਸਲੇ ਦਾ ਅਨੰਤ ਅਤੇ ਅਸੀਮ ਵਿਸਤਾਰ ਹਰ ਸ਼ੈਅ ਵਿਚ ਵੇਖੇ, ਤਾਂ ਆਪੇ ਵਿਚ ਬੈਠ ਕੇ ਸਭ ਤੀਕ ਪਹੁੰਚ ਰੱਖਣ ਦਾ ਆਨੰਦ ਉਸ ਬ੍ਰਹਮਾਨੰਦ ਤੋਂ ਭਿੰਨ ਹੈ, ਜਿੱਥੇ ਸਭ ਕੁਝ ਆਪੇ ਵਿਚ ਸੰਕੁਚਿਤ ਹੋ ਜਾਵੇ। ਇਕ ਅਸਲੇ

**Incharge, Punjabi University Dr. Balbir Singh Sahitya Kendra, Dehradun (M)+919997139539,*

ਦਾ ਅਨੰਤ ਵਿਸਥਾਰ ਵੇਖਣ ਦਾ ਵਿਸਮਾਦ ਨਿਸ਼ਚਿਤ ਹੀ 'ਅਨਲਹਕ' ਅਤੇ 'ਅਹੰ ਬ੍ਰਹਮ ਅਸਮਿ' ਦੀ ਅਨੁਭੂਤੀ ਤੋਂ ਉੱਪਰ ਹੈ। ਸਾਧਕ ਜਦੋਂ ਅੰਤਰਮਨ ਨੂੰ ਸੰਬੋਧਨ ਹੋ ਕੇ ਕਹੇ ਕਿ ਸਭ ਉਸੇ ਦਾ ਵਿਸਥਾਰ ਹੈ, ਜੋ ਮੇਰੇ ਵਿਚ ਹੈ, ਤਾਂ ਇਹ ਅਦਬ-ਭਰਪੂਰ, ਭਗਤੀ-ਯੁਕਤ, ਅਹੰ-ਮੁਕਤ, ਸ਼ੁਧ ਅਤੇ ਸੰਜਮਿਤ ਗੁਰਮਤਿ ਅਦ੍ਵੈਤ ਹੈ, ਪਰ ਜਦੋਂ ਇਹ ਆਖੇ ਕਿ ਸਭ ਕੁਝ ਮੇਰੇ ਵਿਚ ਹੈ, ਤਾਂ ਇਹ ਕਥਨ ਪਰਮ ਸਤਿ ਹੁੰਦਿਆਂ ਵੀ ਬੇਅਦਬ, ਭਗਤੀਹੀਣ, ਅਹੰਮਈ, ਅਸ਼ੁਧ ਅਤੇ ਅਸੰਜਮ-ਭਰਪੂਰ ਹੈ। ਧਰਮ-ਚਿੰਤਕ ਜਦੋਂ ਆਪਣੇ ਅਸਤਿਤਵ ਵਿਚ ਬ੍ਰਹਮ ਨੂੰ ਸਮੇਟਣ ਦਾ ਪ੍ਰਯਤਨ ਕਰਦਾ ਹੈ, ਤਾਂ ਸਰੀਰਕ ਸਥੂਲਤਾ ਉਸ ਨੂੰ ਨਸ਼ਵਰਤਾ ਦਾ ਅਹਿਸਾਸ ਕਰਵਾਉਂਦੀ ਹੈ। ਉਸ ਨੇ ਸਾਰਾ ਪ੍ਰਕ੍ਰਿਤੀ-ਪ੍ਰਸਾਰ ਆਪਣੇ ਵਿਚ ਸਿਮਟਿਆ ਵੇਖਿਆ ਹੈ, ਇਸ ਲਈ ਉਸ ਨੂੰ ਸਾਰਾ ਜਗਤ ਹੀ ਨਾਸ਼ਮਾਨ ਜਾਪਣ ਲੱਗ ਪੈਂਦਾ ਹੈ। ਇਸੇ ਚਿੰਤਨ ਵਿੱਚੋਂ 'ਬ੍ਰਹਮ ਸਤ੍ਯਮ ਜਗਤ ਮਿਥਿਆ' ਦਾ ਵਿਚਾਰ ਪਨਪਦਾ ਹੈ, ਜੋ ਅੱਗੇ ਚੱਲ ਕੇ ਤਿਆਗਵਾਦ ਨੂੰ ਪ੍ਰੋਤਸਾਹਿਤ ਕਰਦਾ ਹੈ। ਇਸੇ ਵਿਚਾਰ ਦੇ ਵਿਕਾਸ ਨੇ ਗ੍ਰਿਹੀ ਵੈਦਿਕ ਲੋਕਾਂ ਨੂੰ ਯੋਗ ਮਾਰਗ ਦੇ ਤਿਆਗਵਾਦੀ ਰਸਤੇ ਉੱਤੇ ਚੱਲਣ ਲਈ ਉਤਸ਼ਾਹਿਤ ਕੀਤਾ ਸੀ। ਇਸੇ ਪ੍ਰਸਥਿਤੀ ਵਿਚ ਸਾਧਕ ਦੇ ਸਾਹਮਣੇ ਸਥਾਈ ਹੋਂਦ ਦਾ ਅਭਾਵ ਆਉਣ ਲੱਗ ਪੈਂਦਾ ਹੈ, ਜੋ ਉਸ ਨੂੰ ਸ਼ੂਨਯਤਾ ਰੂਪ ਅਭਾਵ ਵਿਚ ਲੈ ਜਾਂਦੀ ਹੈ। ਗੁਰਮਤਿ ਦਾ ਵਿਚਾਰ ਇਕ ਦਾ ਪ੍ਰਸਾਰ ਕੁਦਰਤ ਵਿਚ ਵੇਖਦਾ ਹੈ, ਇਸੇ ਲਈ 'ਓਅੰਕਾਰ' ਵਾਸਤਵ ਵਿਚ ੧ ਦਾ ਪ੍ਰਸਾਰ ਹੈ, ਜਿਸ ਵਿੱਚੋਂ ਅੱਗੇ ਸਤਿ, ਨਾਮ ਆਦਿ ਦਾ ਵਿਸਤਾਰ ਹੁੰਦਾ ਹੈ। ਕਿਉਂਕਿ ਬ੍ਰਹਮ ਰੂਪ ੧ ਪਰਮ-ਅਨੰਦ ਦੀ ਸਥਿਤੀ ਵਿਚ ਹੈ, ਇਸ ਲਈ ਉਸ ਤੋਂ ਨਾਨਾ ਰੂਪਾਂ ਵਿਚ ਸਤਿ, ਸੁਹਾਣ ਅਤੇ ਸਦਾ-ਚਾਉ ਅੰਤ੍ਰੀਵ ਗਹਿਰਾਈਆਂ ਵਿਚ ਗਹਿਰੇ ਸਥਿਤ ਹਨ। ਇਸ ਲਈ ਜੋ ਕੁਦਰਤ ਵਿੱਚੋਂ ਬ੍ਰਹਮ ਦੇ ਵਿਸਥਾਰ ਨੂੰ ਅਨੁਭੂਤ ਕਰਦਾ ਹੈ, ਉਸ ਨੂੰ ਜਗਤ ਦੇ ਕਣ-ਕਣ ਵਿਚ ਸਤਿ, ਸੁੰਦਰਤਾ ਅਤੇ ਵਿਗਾਸ ਦਾ ਬ੍ਰਹਮਾਨੰਦ ਪਲ-ਪਲ ਮਹਿਸੂਸ ਹੁੰਦਾ ਹੈ। ਉਹ ਸਾਧਕ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ "ਬਲਿਹਾਰੀ ਕੁਦਰਤਿ ਵਸਿਆ" ਨੂੰ ਸਾਕਾਰ ਕਰਦਾ ਹੈ। ਉਸ ਲਈ ਕੁਦਰਤਿ ਪ੍ਰਫੁਲਿਤ ਹੈ, ਵਿਕਾਸ ਵਿਚ ਹੈ ਅਤੇ ਅਨੰਦ-ਭਰਪੂਰ ਹੈ। ਪਰ ਦੂਜੀ ਧਾਰਾ ਦੇ ਅਦ੍ਵੈਤ-ਚਿੰਤਕ ਕੁਦਰਤਿ ਨੂੰ ਬ੍ਰਹਮ ਦੇ ਸਤਿ, ਸੁਹਾਣ ਅਤੇ ਸਦਾ ਚਾਉ ਦਾ ਵਿਸਥਾਰ ਨਹੀਂ ਵੇਖਦੇ, ਬਲਕਿ ਆਪੇ ਵਿਚ ਸਭ ਕੁਝ ਵੇਖਣ ਕਾਰਨ ਆਪਣੀ ਸਰੀਰਕ ਸਥਿਤੀ ਅਨੁਸਾਰ ਨਸ਼ਵਰ ਸਵੀਕਾਰ ਕਰਦੇ ਹਨ, ਇਸ ਲਈ ਉਨ੍ਹਾਂ ਵਾਸਤੇ ਜਗਤ ਅਸਤਿ, ਕੁਰੂਪ ਅਤੇ ਵਿਨਾਸ਼ ਰੂਪ ਹੋ ਜਾਂਦਾ ਹੈ। ਇੱਥੋਂ ਉਨ੍ਹਾਂ ਦੀਆਂ ਤਿਆਗਵਾਦੀ ਪ੍ਰਵਿਰਤੀਆਂ ਦਾ ਵਿਕਾਸ ਹੁੰਦਾ ਹੈ। ਸਿੱਖ ਪੰਥ ਦੀਆਂ ਅਦ੍ਵੈਤਵਾਦੀ ਸੰਪ੍ਰਦਾਵਾਂ ਨੇ ਗੁਰਮਤਿ ਨੂੰ ਅਦ੍ਵੈਤ ਦਰਸ਼ਨ ਮੰਨ ਕੇ ਕੁਝ ਵੀ ਅਨਰਥ ਨਹੀਂ ਕੀਤਾ, ਕੇਵਲ ਅਦ੍ਵੈਤ ਦੇ ਵੈਦਿਕ ਮਾਡਲ ਦਾ ਗੁਰਮਤਿ ਅਦ੍ਵੈਤ ਤੇ ਲੇਪਣ ਕਰਨ ਦਾ ਸ਼ਿਕਾਰ ਹੋਈਆਂ ਹਨ। ਵੈਦਿਕ ਅਦ੍ਵੈਤਵਾਦ ਨੇ ਉਨ੍ਹਾਂ ਨੂੰ ਤਿਆਗਵਾਦ ਵੱਲ ਪ੍ਰੇਰਿਤ ਕੀਤਾ ਹੈ ਅਤੇ ਇਸੇ ਪ੍ਰੇਰਨਾ ਅਧੀਨ ਕਿਤੇ ਨਾ ਕਿਤੇ ਗ੍ਰਹਿਸਥ ਨੂੰ ਬੰਧਨ ਦਾ ਕਾਰਨ ਮੰਨਿਆ ਹੈ, ਹਾਲਾਂਕਿ ਗੁਰਬਾਣੀ-ਆਸ਼੍ਰਿਤ ਜੀਵਨ ਹੋਣ ਕਾਰਨ ਉਹ ਗ੍ਰਹਿਸਥ-ਮਾਰਗ ਦੇ ਅਲੋਚਕ ਨਹੀਂ ਹਨ

ਅਤੇ 'ਅਹਮ ਬ੍ਰਹਮ ਅਸਮਿ' ਦੇ ਵਿਚਾਰ ਵਿਚ ਬ੍ਰਹਮ ਹੋਣ ਦਾ ਦਾਅਵਾ ਨਹੀਂ ਕਰਦੇ। ਗੁਰਮਤਿ ਨੇ ਉਨ੍ਹਾਂ ਦੇ ਅਦ੍ਵੈਤ ਨੂੰ ਸੰਜਮ ਵਿਚ ਬੰਨ੍ਹਿਆ ਹੋਇਆ ਹੈ। ਸ਼ੂਨਯਤਾ, ਨਾਸ਼ਮਾਨਤਾ ਅਤੇ ਤਿਆਗਵਾਦ ਬ੍ਰਹਮ ਨੂੰ ਆਪਣੇ-ਆਪ ਵਿਚ ਸਥਿਤ ਕਰਨ ਵਾਲੇ ਅਦ੍ਵੈਤਪੰਥੀਆਂ ਦੇ ਮੁੱਖ ਲੱਛਣ ਹਨ। ਗੁਰਮਤਿ ਦੀ ਸੰਜਮਿਤ ਅਦ੍ਵੈਤਿਕ ਵਿਚਾਰਧਾਰਾ ਵਿਚ ਇਸ ਦੇ ਉਲਟ ਅਸਤਿਤਵ ਦੀ ਸਦੈਵਤਾ, ਅਵਿਨਾਸ਼ਤਾ ਅਤੇ ਪਰਵਿਰਤੀ-ਕਰਮ ਦੀ ਪ੍ਰਧਾਨਤਾ ਹੈ। ਦੋਵੇਂ ਤਰ੍ਹਾਂ ਦੀ ਅਦ੍ਵੈਤ ਵਿਚ ਨਿਸ਼ਚਿਤ ਹੀ ਇਕ ਅਸਤਿਤਵ ਦੀ ਪ੍ਰਮਾਣਿਕਤਾ ਹੈ। ਦੋਹਾਂ ਦਾ ਰਾਗ 'ਸਭ ਕਿਛੁ ਆਪੇ ਆਪਿ' ਹੈ। ਫ਼ਰਕ ਇਤਨਾ ਹੈ ਕਿ ਵੇਦਾਂਤਿਕ ਅਤੇ ਸੂਫ਼ੀਵਾਦੀ ਅਦ੍ਵੈਤ ਸਭ ਕੁਝ ਆਪਣੇ ਅੰਦਰ ਸਮਾਇਆ ਵੇਖਦਾ ਹੈ, ਜਦੋਂ ਕਿ ਗੁਰਮਤਿ ਦਾ ਅਦ੍ਵੈਤ-ਸਾਧਕ ਸਭ ਕੁਝ ਬ੍ਰਹਮ ਦਾ ਪ੍ਰਸਾਰ ਵੇਖਦਾ ਹੈ। ਉੱਥੇ ਆਪਣਾ ਅਸਤਿਤ੍ਵ ਇਤਨਾ ਵਿਸ਼ਾਲ ਹੋ ਜਾਂਦਾ ਹੈ, ਕਿ ਮਨੁੱਖ ਸਭ ਕੁਝ ਦੇਣ ਅਤੇ ਸਭ ਕੁਝ ਨਸ਼ਟ ਕਰਨ ਦੇ ਅਹੰਕਾਰ ਵਿਚ ਵਰ-ਸਰਾਪ ਦੀ ਕੁਰੀਤ ਪ੍ਰਵਾਹਿਤ ਕਰਨ ਵਿਚ ਲੱਗ ਜਾਂਦਾ ਹੈ, ਜਦੋਂ ਕਿ ਇੱਥੇ (ਗੁਰਮਤਿ ਵਿਚ) ਬ੍ਰਹਮ ਦਾ ਅਜਿਹਾ ਵਿਰਾਟ ਰੂਪ ਸਾਧਕ ਦੇ ਸਾਹਮਣੇ ਹੁੰਦਾ ਹੈ ਕਿ ਉਸ ਨੂੰ ਆਪਣੀ ਕਿਸੇ ਪ੍ਰਥਕ ਹੋਂਦ ਦਾ ਵਿਚਾਰ ਹੀ ਭੁੱਲ ਜਾਂਦਾ ਹੈ। ਉਹ ਪਰਮਾਨੰਦ ਵਿਚ ਸਥਿਤ ਬ੍ਰਹਮ-ਸਰੂਪ ਹੁੰਦਿਆਂ ਵੀ ਨਿਮਾਣਾ, ਨਿਤਾਣਾ, ਨਿਆਸਰਾ, ਦਾਸ, ਗ਼ੁਲਾਮ, ਸੇਵਕ ਅਖਵਾ ਕੇ ਮਾਨਵਤਾ ਦੀ ਸੇਵਾ ਵਿਚ ਪ੍ਰਵਿਰਤ ਹੁੰਦਾ ਹੈ।

ਹਰ ਪ੍ਰਕਾਰ ਦੇ ਅਦ੍ਵੈਤ-ਚਿੰਤਨ ਦਾ ਸਾਰ ਹੋਂਦ ਦੀ ਏਕਤਾ ਹੀ ਹੈ। ਵੈਦਿਕ ਅਦ੍ਵੈਤ ਚਿੰਤਨ ਵਿਚ 'ਮੈਂ ਬ੍ਰਹਮ ਹਾਂ' ਦੁਆਰਾ ਹੋਂਦ ਦੀ ਏਕਤਾ ਸਥਾਪਿਤ ਕੀਤੀ ਜਾਂਦੀ ਹੈ। ਸੂਫ਼ੀ ਸਾਧਕ ਸ਼ਰੀਅਤ ਦੇ ਵਿਰੋਧ ਤੋਂ ਡਰਦਿਆਂ 'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ। ਸਦੋ ਨੀ ਮੈਨੂੰ ਧੀਦੋ ਰਾਂਝਾ ਹੀਰ ਨਾ ਆਖੋ ਕੋਈ' ਦੇ ਅਸਿੱਧੇ ਢੰਗ ਨਾਲ ਹੋਂਦ ਦੀ ਏਕਤਾ ਪ੍ਰਗਟ ਕਰਦੇ ਸਨ, ਜਿਸ ਦਾ ਸਿੱਧਾ ਭਾਵ ਸੀ ਰੱਬ ਰੱਬ ਜਪਦਿਆਂ ਮੈਂ ਰੱਬ ਹੋ ਗਿਆ ਹਾਂ, ਹੁਣ ਮੈਨੂੰ ਰੱਬ ਆਖੋ ਬੰਦਾ ਨਾ ਆਖੋ। ਗੁਰਮਤਿ ਨੇ 'ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥ ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ' ਦਾ ਸੰਦੇਸ਼ ਦੇ ਕੇ ਅਦ੍ਵੈਤ-ਚਿੰਤਨ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ ਹੈ। ਇਸ ਪਦ ਦੇ ਧਿਆਨ ਨਾਲ ਅਰਥ ਸਮਝਿਆਂ ਪਤਾ ਲੱਗੇਗਾ ਕਿ ਵੈਦਿਕ ਅਦ੍ਵੈਤ ਜਾਂ ਬੁੱਲੇ ਸ਼ਾਹ ਦੇ ਉਪਰੋਕਤ ਕਥਨ ਅਤੇ ਗੁਰਬਾਣੀ ਦੀ ਇਸ ਤੁਕ ਦੇ ਭਾਵ ਵਿਚ ਕੋਈ ਵੱਡਾ ਅੰਤਰ ਨਹੀਂ ਹੈ। ਗੁਰਬਾਣੀ ਵੀ ਕਹਿੰਦੀ ਹੈ 'ਹੇ ਪਰਮੇਸ਼ਰ ਮੈਂ ਤੂੰ-ਤੂੰ (ਬੁੱਲੇ ਦੇ ਸ਼ਬਦਾਂ ਵਿਚ ਰੱਬ-ਰੱਬ) ਜਪਦਿਆਂ ਤੂੰ ਅਰਥਾਤ ਬ੍ਰਹਮ ਹੋ ਗਿਆ ਹਾਂ। ਮੇਰੇ ਵਿਚ ਆਪਣਾਪਨ ਨਹੀਂ ਰਹਿ ਗਿਆ। ਜਦੋਂ ਆਪਣੇ-ਪਰਾਏ ਦਾ ਭੇਦ (ਭਾਵ ਦ੍ਵੈਤ-ਚਿੰਤਨ) ਨਸ਼ਟ ਹੋ ਗਿਆ, ਤਾਂ ਜਿਧਰ ਵੇਖਦਾ ਹਾਂ ਤੂੰ ਦਿੱਸਦਾ ਹੈਂ'। ਬਹੁਤ ਸੂਖ਼ਮ ਅੰਤਰ ਹੈ। ਉੱਪਰ ਵਰਣਿਤ ਗੁਰਮਤਿ ਤੋਂ ਭਿੰਨ ਅਦ੍ਵੈਤ-ਪੰਥਾਂ ਵਿਚ ਰੱਬ ਦਾ ਚਿੰਤਨ ਕਰ ਕੇ ਸਾਧਕ ਨੇ ਲੋਕਾਂ ਨੂੰ ਆਖਿਆ ਕਿ ਮੈਂ ਬ੍ਰਹਮ-ਰੂਪ ਹੋ ਗਿਆ ਹਾਂ। ਹੁਣ ਮੈਨੂੰ ਸਾਧਾਰਨ ਮਨੁੱਖ ਨਾ ਸਮਝੋ ਪਰਮੇਸ਼ਵਰ ਵਾਂਗ ਮੇਰੀ ਪੂਜਾ ਕਰੋ। ਪਰ ਗੁਰਬਾਣੀ ਦੇ ਸਾਧਕ ਨੇ ਬ੍ਰਹਮ ਅੱਗੇ ਬੇਨਤੀ

ਕੀਤੀ ਕਿ ਤੇਰਾ ਨਾਮ ਜਪਦਿਆਂ, ਤੇਰਾ ਰੂਪ ਹੋ ਗਿਆ ਹਾਂ। ਹੁਣ ਮੇਰਾ ਪ੍ਰਥਕ ਅਸਤਿਤਵ ਨਸ਼ਟ ਹੋ ਗਿਆ ਹੈ (ਚੇਤੇ ਰਹੇ ਅੰਨਮਤੀ ਸਾਧਕ ਉਲਟ ਇਹ ਕਹਿੰਦੇ ਹਨ ਕਿ ਮੇਰਾ ਅਸਤਿਤਵ ਬ੍ਰਹਮ ਵਾਂਗ ਸਥਾਪਿਤ ਹੋ ਗਿਆ ਹੈ)। ਜਦੋਂ ਤੋਂ ਮੇਰੀ ਅਦ੍ਵੈਤ ਦ੍ਰਿਸ਼ਟੀ ਨਸ਼ਟ ਹੋ ਗਈ ਹੈ, ਸਾਰੀ ਕੁਦਰਤਿ ਵਿੱਚੋਂ ਤੇਰੇ ਦਰਸ਼ਨ ਹੋ ਰਹੇ ਹਨ। ਵੇਦਾਂਤਿਕ ਅਤੇ ਸੂਫ਼ੀਵਾਦੀ ਚਿੰਤਨ ਵਿਚ ਸਭ ਕੁਝ ਸਾਧਕ ਵਿਚ ਸਥਿਤ ਹੋ ਗਿਆ ਸੀ। ਸੰਕੀਰਣਤਾ ਆ ਗਈ ਸੀ। ਬ੍ਰਹਮ ਸੰਕੁਚਿਤ ਹੋ ਗਿਆ ਸੀ, ਜਦੋਂ ਕਿ ਗੁਰਬਾਣੀ ਦੇ ਸਾਧਕ ਦੇ ਬ੍ਰਹਮ ਦਾ ਪ੍ਰਸਾਰ ਕੁਦਰਤ ਦੇ ਕਣ-ਕਣ ਵਿਚ ਹੋ ਜਾਂਦਾ ਹੈ।

ਦੋਹਾਂ ਤਰ੍ਹਾਂ ਦੇ ਅਦ੍ਵੈਤ ਦੀ ਵਿਵਹਾਰਿਕਤਾ ਪਰਖਣ ਵਾਸਤੇ ਇਕ ਹੋਰ ਪਹਿਲੂ ਵੀ ਵੇਖਣਾ ਜ਼ਰੂਰੀ ਹੈ। ਇਕ ਵਿਚ ਸੰਕੋਚੇ ਜਾਣ ਵਾਲੀ ਅਦ੍ਵੈਤ ਪਰਲੌਕਾਲ ਦਾ ਸਤਿ ਹੈ, ਜਦੋਂ ਸਭ ਕੁਝ ਬ੍ਰਹਮ ਵਿਚ ਵਿਲੀਨ ਹੋ ਜਾਵੇਗਾ। ਸੋ ਇਸ ਨੂੰ ਵਿਨਾਸ਼ਤਾ ਤੋਂ ਵੱਖ ਕਰ ਕੇ ਨਹੀਂ ਵੇਖ ਸਕਦੇ। ਗੁਰਮਤਿ ਦੀ ਅਦ੍ਵੈਤ ਇੱਕ ਤੋਂ ਅਨੇਕ ਵੱਲ ਜਾ ਰਹੀ ਹੈ, ਜੋ ਰਚਨਾਕਾਲ ਦਾ ਸਤਿ ਹੈ, ਜਿਸ ਵਿਚ ਵਿਕਾਸ ਹੈ, ਜਿਸ ਵਿਚ ਪ੍ਰਸਾਰ ਹੈ। ਇਹ ਆਪੇ ਨੂੰ ਬ੍ਰਹਮ ਦਾ ਪਰਿਪੂਰਣ ਅੰਸ਼ ਦਰਸਾਉਣ ਵਾਲੀ ਵਿਚਾਰਧਾਰਾ ਹੈ, ਜਦੋਂ ਕਿ ਦੂਜੀ ਵਿਚਾਰਧਾਰਾ ਬ੍ਰਹਮ ਨੂੰ ਅੰਸ਼ ਵਿਚ ਸਮੇਟ ਕੇ ਸੰਕੀਰਣ ਕਰਨ ਵਾਲੀ ਹੈ। ਗੁਰਮਤਿ ਚਿੰਤਨ ਵਿਚ ਸਾਧਕ ਪਰਮਪਦ ਪਾ ਕੇ ਵੀ 'ਤੂ ਤੂ' ਦਾ ਸਿਮਰਨ ਨਹੀਂ ਤਿਆਗਦਾ, ਕਿਉਂਕਿ ਬ੍ਰਹਮ ਦਾ ਵਿਸਥਾਰ ਅਨੰਤ ਹੈ। ਅੱਗੇ ਹੋਰ-ਹੋਰ ਨਵੀਨ ਬ੍ਰਹਮ-ਰੂਪਾਂ ਨੂੰ ਵੇਖ ਕੇ 'ਤੂ ਤੂ' ਦਾ ਵਿਸਥਾਰ ਅਤੇ ਵਿਸਮਾਦ ਹਰ ਸਮੇਂ ਨਵਾਂ ਰਹਿੰਦਾ ਹੈ। ਕਿਉਂਕਿ 'ਤੂ' ਤਾਂ ਉਸ ਦਾ ਰੂਪ-ਵਿਸਥਾਰ ਹੈ। ਨਾ ਵਿਸਥਾਰ ਦਾ ਅੰਤ ਹੋ ਸਕਦਾ ਹੈ, ਨਾ ਤੂ ਦੀ ਨਵੀਨਤਾ ਘਟ ਸਕਦੀ ਹੈ, ਨਾ ਸਾਧਕ ਤੂ ਦੇ ਸਿਮਰਨ ਤੋਂ ਅਕਦਾ-ਥਕਦਾ ਹੈ। ਪਰ ਮਾਨਵ-ਕਾਇਆ ਵਿਚ ਸੰਕੁਚਿਤ ਬ੍ਰਹਮ ਸਨਾਤਨੀ, ਪੁਰਾਣਾ ਅਤੇ ਅਕਾਊ ਹੋ ਜਾਂਦਾ ਹੈ, ਜਿਸ ਲਈ ਸਾਧਕ ਬ੍ਰਹਮ-ਚਿੰਤਨ ਨੂੰ ਵੀ ਅਕਾਰਥ ਜਾਣ ਕੇ ਸ਼ੂਨਯਤਾ ਦੀ ਖਾਈ ਵਿਚ ਜਾ ਡਿੱਗਦਾ ਹੈ। ਉਹ ਇਕ ਭ੍ਰਾਮਿਕ ਸਥਿਤੀ ਵਿਚ ਹੈ। ਉਹ ਕਾਲ ਵਿਚ ਸ਼ੂਨਯਤਾ ਕਲਪਿਤ ਕਰ ਰਿਹਾ ਹੈ, ਜਦੋਂ ਕਿ ਬ੍ਰਹਮ ਦਾ ਬਹੁ-ਵਿਸਥਾਰ ਇਕ ਹਕੀਕਤ ਹੈ। ਸ਼ੂਨਯਤਾ ਤਦੋਂ ਸੀ, ਜਦੋਂ ਜਗਤ ਨਹੀਂ ਸੀ। ਜਗਤ ਦੇ ਵਿਸਥਾਰ-ਕਾਲ ਵਿਚ ਸ਼ੂਨਯਤਾ ਦੀ ਕਲਪਨਾ ਕਰਨਾ ਅਸੁਭਾਵਿਕ, ਨਿਰਾਸ਼ਾ-ਪ੍ਰੇਰਿਤ, ਵਿਨਾਸ਼ਮੁਖੀ, ਦੁਖਾਂਤਮਕ ਅਤੇ ਭਾਂਜਵਾਦੀ ਹੈ। ਤਾਂ ਹੀ ਸਾਰੇ ਸ਼ੂਨਯਵਾਦੀ ਜਗਤ ਨੂੰ ਦੁਖ ਰੂਪ ਦੱਸਦੇ ਰਹੇ ਹਨ। ਬ੍ਰਹਮਾਨੰਦ ਦੇ ਵਿਸਥਾਰ ਤੋਂ ਜਿਸ ਨੇ ਮੂੰਹ ਫੇਰ ਲਿਆ, ਉਸ ਵਾਸਤੇ ਸੁਖ ਦੀ ਕੋਈ ਸੰਭਾਵਨਾ ਨਹੀਂ। ਮਹਾਤਮਾ ਬੁੱਧ ਜੀ ਦਾ ਦੁਖਵਾਦ ਇਸੇ ਸ਼ੂਨਯਤਾ ਵਿੱਚੋਂ ਨਿਕਲਿਆ ਹੈ।

ਸੂਫ਼ੀ ਦਰਵੇਸ਼ ਭਗਤ ਫਰੀਦ ਜੀ ਦਾ ਇਕ ਸਲੋਕ ਅਦ੍ਵੈਤ ਚਿੰਤਨ ਨਾਲ ਸੰਬੰਧਿਤ ਹੈ, ਜਿਸ ਵਿਚ ਉਹ ਕਹਿੰਦੇ ਹਨ ਕਿ ਮਨੁੱਖ ਆਪਣਾ-ਆਪ ਸੰਵਾਰ ਕੇ, ਆਪੇ ਤਕ ਜਾ ਪੁੱਜਦਾ ਹੈ, ਜਦੋਂ ਆਪਣੇ-ਆਪ ਨੂੰ (ਭਾਵ ਆਪਣੇ ਬ੍ਰਹਮ-ਸਰੂਪ ਨੂੰ) ਪਾ ਲੈਂਦਾ ਹੈ, ਤਾਂ ਹੀ ਪਰਮਾਨੰਦ ਪਾਉਂਦਾ ਹੈ। ਜੇ ਆਪਣਾ-ਆਪ ਆਪਣਾ ਹੋ ਜਾਵੇ, ਤਾਂ ਸਾਰਾ ਜਗਤ

ਸਾਧਕ ਦਾ ਹੋ ਜਾਂਦਾ ਹੈ ਭਾਵ ਜਦੋਂ ਅੰਤਰਮਨ ਰੱਬ ਰੂਪ ਹੋ ਜਾਂਦਾ ਹੈ, ਤਾਂ ਜਗਤ ਵਿਚ ਉਹੋ ਬ੍ਰਹਮ ਦਿੱਸਦਾ ਹੈ, ਜੋ ਆਪਣੇ ਅੰਦਰ ਸਥਿਤ ਹੈ। ਇਹ ਗੁਰਮਤਿ ਦੇ ਅਦ੍ਵੈਤ-ਚਿੰਤਨ ਦੀ ਹੀ ਪ੍ਰੌੜ੍ਹਤਾ ਹੈ ਕਿ ਜਦੋਂ ਆਪਾ ਸੰਵਾਰ ਲਈਦਾ ਹੈ, ਤਾਂ ਇਲਾਹੀ ਪ੍ਰਕਾਸ਼ ਦਾ ਆਗਮਨ ਹੋ ਜਾਂਦਾ ਹੈ। ਉਹੋ ਇਲਾਹੀ ਨੂਰ ਜਗਤ ਵਿਚ ਵਿਸਤ੍ਰਿਤ ਵੇਖ ਕੇ ਸਾਧਕ ਅਨੰਦਿਤ ਹੁੰਦਾ ਹੈ:

*ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥*
*ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥* (ਪੰਨਾ ੧੩੮੨)

ਅਸੀਂ ਅਦ੍ਵੈਤਵਾਦ ਦਾ ਇਤਨਾ ਵਿਸਤ੍ਰਿਤ ਵਰਣਨ ਇਸ ਲਈ ਕੀਤਾ ਹੈ, ਕਿਉਂਕਿ ਦ੍ਵੈਤ-ਅਦ੍ਵੈਤ ਧਰਮ ਦਰਸ਼ਨ ਦੀ ਇਕ ਵੱਡੀ ਸਮੱਸਿਆ ਹੈ। ਇਹ ਤੱਥ ਧਿਆਨ ਦੇਣ ਵਾਲਾ ਹੈ ਕਿ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਵਿਚ ਪੁਰਾਤਨ ਕਾਲ, ਵੱਖ-ਵੱਖ ਯੁੱਗਾਂ ਦੀ ਮਰਯਾਦਾ, ਵੈਦਿਕ ਮਤ ਦੀਆਂ ਰਹੁ-ਰੀਤਾਂ, ਛੇ ਦਰਸ਼ਨਾਂ ਦਾ ਵਿਕਾਸ, ਪੁਰਾਤਨ ਧਾਰਮਿਕ ਮਰਯਾਦਾ, ਧਾਰਮਿਕ ਪਤਨ, ਇਸਲਾਮ ਦਾ ਦਖ਼ਲ, ਸਮਾਜ ਦਾ ਹਰ ਪੱਖੋਂ ਪਤਨ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ, ਉਨ੍ਹਾਂ ਦੀਆਂ ਉਦਾਸੀਆਂ, ਅਧਿਆਤਮਕ ਖੇਤਰ ਵਿਚ ਉਨ੍ਹਾਂ ਦੀਆਂ ਵੱਡੀਆਂ ਪ੍ਰਾਪਤੀਆਂ, ਗੁਰੂ ਜੀ ਦਾ ਸ੍ਰੀ ਕਰਤਾਰਪੁਰ ਟਿਕਣਾ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ-ਆਸੀਨ ਕਰਨਾ ਆਦਿ ਵਿਸ਼ਿਆਂ ਨਾਲ ਸੰਬੰਧਿਤ ਜਾਣਕਾਰੀ ਦਿੱਤੀ ਗਈ ਹੈ। ਉਨ੍ਹਾਂ ਦੀ ਦੂਜੀ ਵਾਰ ਦੀਆਂ ਸਾਰੀਆਂ ਪਉੜੀਆਂ 'ਆਪੇ ਆਪਿ ਵਰਤਦਾ' ਦੇ ਅਦ੍ਵੈਤਵਾਦੀ ਵਿਚਾਰ ਉੱਤੇ ਕੇਂਦ੍ਰਿਤ ਹਨ। ਇਹ ਜਗਿਆਸਾ ਦੀ ਗੱਲ ਹੋਣੀ ਚਾਹੀਦੀ ਹੈ ਕਿ ਭਾਈ ਗੁਰਦਾਸ ਜੀ ਨੇ ਧਰਮ-ਸ਼ਾਸਤਰ ਦੇ ਇਸ ਵਿਸ਼ੇ ਨੂੰ ਇਨ੍ਹਾਂ ਮਹੱਤਵ ਕਿਉਂ ਦਿੱਤਾ ਹੈ ? ਸਪੱਸ਼ਟ ਹੈ ਕਿ ਸਿੱਖ ਦਰਸ਼ਨ ਲਈ ਇਹ ਸਭ ਤੋਂ ਮਹੱਤਵਪੂਰਨ ਵਿਸ਼ਾ ਹੈ ਅਤੇ ਇਸੇ ਮਹੱਤਵ ਨੂੰ ਪਹਿਚਾਣਦਿਆਂ ਨਿਰਮਲੇ ਅਤੇ ਹੋਰ ਸੰਪ੍ਰਦਾਈ ਵਿਦਵਾਨ ਸਿੱਖ ਵਿਚਾਰਧਾਰਾ ਨੂੰ ਅਦ੍ਵੈਤ-ਚਿੰਤਨ ਪ੍ਰਚਾਰਦੇ ਸਨ। ਸਿੱਖ ਪੰਥ ਦਾ ਅਦ੍ਵੈਤ ਮਾਤ੍ਰ ਸੂਖ਼ਮ ਬੌਧਿਕ ਚਿੰਤਨ ਨਹੀਂ, ਬਲਕਿ ਮਾਨਵੀ ਵਿਵਹਾਰ ਨੂੰ ਸਮਦਰਸ਼ਤਾ, ਸਮਦ੍ਰਿਸ਼ਟੀ ਦੇਣ ਵਾਲਾ ਮਾਨਵਤਾਵਾਦੀ ਅਧਿਆਤਮਕ ਚਿੰਤਨ ਹੈ। ਭਾਈ ਜੀ ਕਹਿੰਦੇ ਹਨ, ਹਰ ਵਿਚਰਣ ਵਿਚ ਅਕਾਲ-ਪੁਰਖ ਦੀ ਕਲਾ ਹੈ। ਉਸੇ ਦੇ ਹੱਥ ਵਿਚ ਸ਼ੀਸ਼ਾ ਹੈ, ਆਪ ਹੀ ਵੇਖਦਾ ਹੈ। ਛੇ ਦਰਸ਼ਨਾਂ ਵਿਚ, ਛੇ ਭੇਖਾਂ ਵਿਚ ਆਪਣਾ-ਆਪ ਹੀ ਪਰਦਰਸ਼ਿਤ ਕਰਦਾ ਹੈ। ਹੱਸਣ ਵਾਲੇ ਵਿਚ ਉਹੋ ਹੱਸਦਾ ਹੈ, ਰੋਣ ਵਾਲੇ ਵਿਚ ਰੋਂਦਾ ਹੈ। ਜਿਵੇਂ ਵਾਦਕ ਆਪਣੇ ਸੰਗੀਤ ਦਾ ਆਪ ਰਸ ਲੈਂਦਾ ਹੈ, ਉਹ ਆਪਣੀ ਕੁਦਰਤ ਦੀਆਂ ਕ੍ਰਿਆਵਾਂ ਆਪ ਕਰਦਾ ਅਤੇ ਆਪ ਉਨ੍ਹਾਂ ਦਾ ਅਨੰਦ ਮਾਣਦਾ ਹੈ। ਕਹਿਣ ਵਾਲਾ ਵੀ ਆਪ, ਸੁਣਨ ਵਾਲਾ ਭੀ ਆਪ, ਆਪੇ ਭੁੱਖਾ, ਆਪ ਭੋਜਨ ਤਿਆਰ ਕਰਨ ਵਾਲਾ, ਆਪ ਖਾਣ ਵਾਲਾ, ਆਪੇ ਰਸ ਆਪੇ ਰਸੀਆ, ਆਪ ਦਾਤਾ ਆਪੇ ਭੁਗਤਾ, ਆਪ ਪਲੰਘ ਵਿਛਾਉਣ ਵਾਲਾ, ਆਪ ਸੌਣ ਵਾਲਾ, ਆਪੇ ਰਾਜਾ, ਆਪੇ ਰੰਕ ਇਕਸਮਾਨ ਸਾਰੀ ਕੁਦਰਤਿ ਵਿਚ ਵਸਿਆ ਹੋਇਆ ਹੈ। ਜਿਵੇਂ ਤਾਂਬਾ ਕਲੀ ਨਾਲ ਮਿਲ ਕੇ ਕੈਂਹ, ਜਿਸਤ ਨਾਲ ਮਿਲ ਕੇ ਪਿੱਤਲ, ਸ਼ੀਸ਼ੇ ਨਾਲ ਮਿਲ ਕੇ ਭੰਗਾਰ, ਪਾਰਸ ਨਾਲ ਮਿਲ ਕੇ ਸੋਨਾ,

ਭਸਮ ਹੋ ਕੇ ਦਵਾਈ ਬਣਦਾ ਹੈ, ਇੰਞ ਹੀ ਇੱਕੋ ਪਰਮੇਸ਼ਰ ਵੱਖ-ਵੱਖ ਰੂਪ ਧਾਰਨ ਕਰਦਾ ਹੈ। ਜਿਹੋ-ਜਿਹਾ ਰੰਗ ਪਾ ਦਿਓ, ਪਾਣੀ ਉਸੇ ਤਰ੍ਹਾਂ ਦਿੱਸਦਾ ਹੈ।

ਅਦ੍ਵੈਤ ਦਰਸ਼ਨ ਦੀ ਇਕ ਵੱਡੀ ਸਮੱਸਿਆ ਅਗਿਆਨ, ਅਵਿੱਦਿਆ, ਹਨੇਰਾ, ਬੁਰਾਈ ਆਦਿ ਦੀ ਉਤਪਤੀ ਹੈ। ਜੇ ਬ੍ਰਹਮ ਇਨ੍ਹਾਂ ਦਾ ਸਿਰਜਕ ਹੈ, ਤਾਂ ਬਦੀ ਉਸ 'ਤੇ ਆਰੋਪਿਤ ਹੁੰਦੀ ਹੈ। ਸਾਮੀ ਧਰਮਾਂ ਨੇ ਕਹਿ ਦਿੱਤਾ ਕਿ ਇਹ ਸ਼ੈਤਾਨ ਦੁਆਰਾ ਸਿਰਜਿਤ ਹਨ। ਇੰਞ ਦੋ ਸਮਾਨਾਂਤਰ ਸ਼ਕਤੀਆਂ ਦ੍ਵੈਤਵਾਦ ਨੂੰ ਜਨਮ ਦੇਂਦੀਆਂ ਹਨ। ਭਾਈ ਜੀ ਕਹਿੰਦੇ ਹਨ, ਦੀਵਾ ਬਲਿਆ ਤਾਂ ਅੱਗ ਤੋਂ ਹੈ, ਪਰ ਇਸੇ ਤੋਂ ਅੱਗੇ ਕਾਲਖ਼ ਨਿਰਮਿਤ ਹੋਈ ਹੈ। ਕਾਲਖ਼ ਪ੍ਰਯੋਜਨਹੀਣ ਨਹੀਂ। ਕਾਲਖ਼ ਤੋਂ ਸਿਆਹੀ ਬਣੀ ਗ੍ਰੰਥ ਲਿਖੇ ਗਏ। ਹਰਿਜਸ ਲਿਖਿਆ ਤਾਂ ਚੰਗੇ ਕੰਮ ਆਈ, ਦਫ਼ਤਰੀ ਨੇ ਦੁਨੀਆਦਾਰੀ ਵਿਚ ਵਰਤ ਲਈ। ਸੁਰਮਾ ਬਣਿਆ ਇਸਤਰੀ ਦਾ ਸ਼ਿੰਗਾਰ ਹੋਇਆ। ਸੁਰਮਾ ਪਾ ਕੇ ਵੀ ਸਤਿਸੰਗਣ ਨੇ ਭਲਾਈ ਨਹੀਂ ਤਿਆਗੀ। ਇੰਞ ਹੀ ਅਗਿਆਨ, ਅਵਿੱਦਿਆ, ਹਨੇਰਾ ਆਦਿ ਵੀ ਕਾਦਰ ਨੇ ਸੰਸਾਰ ਦਾ ਵਿਵਹਾਰ ਚਲਾਉਣ ਲਈ ਬਣਾਏ ਹਨ ਅਤੇ ਇਹ ਕੁਦਰਤ ਦਾ ਉਸੇ ਤਰ੍ਹਾਂ ਸ਼ਿੰਗਾਰ ਹਨ, ਜਿਵੇਂ ਦੀਵੇ ਦੀ ਕਾਲਖ਼ ਦਾ ਸੁਰਮਾ ਇਸਤਰੀ ਦਾ ਸ਼ਿੰਗਾਰ ਹੈ। ਅਗਿਆਨ, ਅਵਿੱਦਿਆ, ਹਨੇਰਾ ਆਦਿ ਹੀ ਗਿਆਨ, ਵਿੱਦਿਆ, ਪ੍ਰਕਾਸ਼ ਦੇ ਅਸਤਿਤ੍ਵ ਅਤੇ ਪਹਿਚਾਣ ਦਾ ਕਾਰਨ ਹਨ, ਇਨ੍ਹਾਂ ਕਾਰਨ ਹੀ ਜੀਵ ਕ੍ਰਿਆਸ਼ੀਲ ਹਨ। ਭਾਈ ਸਾਹਿਬ ਨੇ ਇਕ ਬੀਜ ਤੋਂ ਅਨੇਕ ਫਲ-ਫੁਲ ਦੇ ਵਿਕਾਸ, ਇੱਕੋ ਸੂਤ ਤੋਂ ਭਾਂਤਿ-ਭਾਂਤਿ ਦੇ ਵਸਤਰ ਤਿਆਰ ਹੋਣ, ਇੱਕੋ ਗੰਨੇ ਦੀ ਮਿਠਾਸ ਤੋਂ ਵੱਖ-ਵੱਖ ਮਿਠਾਈਆਂ ਬਣਨ, ਇੱਕੋ ਦੁੱਧ ਦੇ ਅਨੇਕ ਪਦਾਰਥ ਬਣਨ ਵਰਗੇ ਅਨੇਕਾਂ ਪ੍ਰਮਾਣ ਦੇ ਕੇ ਕਾਦਿਰ ਦੇ ਏਕ ਤੋਂ ਅਨੇਕ ਹੋਣ ਦੀ ਗੱਲ ਕੀਤੀ ਹੈ ਅਤੇ ਪ੍ਰਮਾਣਿਤ ਕੀਤਾ ਹੈ ਕਿ ਦ੍ਰਿਸ਼ਟਮਾਨ ਜਗਤ ਇੱਕੋ ਅਦ੍ਰਿਸ਼ਟ-ਸੱਤਾ ਦਾ ਹੀ ਸਥੂਲ ਵਿਸਥਾਰ ਹੈ। ਉਨ੍ਹਾਂ ਦਾ ਇਕ ਪ੍ਰਮਾਣ ਅਸੀਂ ਇੱਥੇ ਪ੍ਰਸਤੁਤ ਕਰਦੇ ਹਾਂ, ਜਿਸ ਵਿਚ ਉਹ ਦੱਸਦੇ ਹਨ ਕਿ ਇੱਕੋ ਸੋਨੇ ਤੋਂ ਸੁਨਿਆਰਾ ਪਿਪਲਵਤਰੇ, ਮੁਰਕੀਆਂ, ਸਿਤਾਰੇ, ਬੁਲਾਕ, ਨੱਥ, ਕੈਂਠਾ, ਟਿੱਕੇ, ਮਣਕੇ, ਮਾਲਾ, ਗਜਰੇ, ਨੱਤੀਆਂ, ਬੁਹਟੇ, ਛਾਪਾਂ ਆਦਿ ਬਣਾ ਦੇਂਦਾ ਹੈ, ਉਸੇ ਤਰ੍ਹਾਂ ਇੱਕੋ ਬ੍ਰਹਮ-ਤੱਤ ਤੋਂ ਹੀ ਅਨਿਕ-ਭਾਂਤ ਜੀਵ-ਅਜੀਵ ਦਾ ਵਿਸਥਾਰ ਹੋਇਆ ਹੈ। ਭਾਈ ਸਾਹਿਬ ਜੀ ਦਾ ਕਥਨ ਹੈ:

*ਸੁਨਿਆਰਾ ਸੁਇਨਾ ਘੜੈ ਗਹਣੈ ਸਾਵਾਰੇ।*
*ਪਿਪਲ ਵਤਰੇ ਵਾਲੀਆ ਤਾਨਉੜੇ ਤਾਰੇ।*
*ਵੇਸਰਿ ਨਥਿ ਵਖਾਣੀਐ ਕੰਠ ਮਾਲਾ ਧਾਰੇ।*
*ਟੀਕਤਿ ਮਣੀਆ ਮੋਤਿਸਰ ਗਜਰੇ ਪਾਸਾਰੇ।*
*ਦੁੱਰ ਬੁਹੱਟਾ ਗੋਲ ਛਾਪ ਕਰਿ ਬਹੁ ਪਰਕਾਰੇ।*
*ਆਪੇ ਆਪਿ ਵਰੱਤਦਾ ਗੁਰਮੁਖਿ ਵੀਚਾਰੇ ॥* (ਵਾਰ ੨:੧੧)

ਅੰਤ ਵਿਚ ਅਸੀਂ ਗੁਰਮੁਖ-ਜੀਵਨ ਦੀਆਂ ਕੁਝ ਅਜਿਹੀਆਂ ਵਿਸ਼ੇਸ਼ਤਾਈਆਂ ਦੇ ਕੇ ਸਮਾਪਨ ਕਰਾਂਗੇ, ਜਿਨ੍ਹਾਂ ਨਾਲ ਉਸ ਸਮੇਂ ਦੇ ਸਿੱਦਕਵਾਨ ਸਿੱਖ ਵਿਭੂਸ਼ਿਤ ਹੋਏ ਸਨ ਅਤੇ ਭਾਈ ਗੁਰਦਾਸ ਜੀ ਨੇ ਉਨ੍ਹਾਂ ਦਾ ਆਦਰਸ਼ਵਾਦੀ ਸਿੱਖੀ-ਜੀਵਨ ਆਪਣੀਆਂ

ਅੱਖਾਂ ਨਾਲ ਵੇਖ ਕੇ ਅਜਿਹੇ ਗੁਰਮੁਖਾਂ ਦੇ ਗੁਣ ਚਿਤਰਿਤ ਕੀਤੇ ਹਨ। ਗੁਰਮੁਖ ਸਹਿਜ ਜੀਵਨ ਦਾ ਧਾਰਨੀ, ਵਾਹਿਗੁਰੂ ਦੀ ਸਿਫ਼ਤ ਵਿਚ ਲੀਨ, ਮਾਇਆ ਦੇ ਛਲ ਤੋਂ ਨਿਰਲੇਪ, ਸ਼ਬਦ-ਸੁਰਤਿ ਦਾ ਸੰਜੋਗੀ, ਆਸ਼ਾ ਵਿਚ ਨਿਰਾਸ਼, ਕਾਮਾਦਿ ਨੂੰ ਨਸ਼ਟ ਕਰਨ ਵਾਲਾ ਪਰਮ-ਵਿਵੇਕੀ, ਸਤਿ-ਸੰਤੋਖ ਵਿਚ ਪ੍ਰਸੰਨ, ਸ਼ਿਵ-ਸ਼ਕਤੀ ਦੀਆਂ ਮਾਨਤਾਵਾਂ ਤੋਂ ਮੁਕਤ, ਸੱਚ ਵਿਚ ਜੀਵਨ ਬਿਤਾਉਣ ਵਾਲਾ ਗ੍ਰਿਹਸਥੀ, ਕਾਮ-ਕ੍ਰੋਧ, ਵੈਰ-ਵਿਰੋਧ ਲੋਭ-ਮੋਹ, ਅਹੰਕਾਰ ਦੂਰ ਕਰ ਕੇ ਸਤਿ, ਸੰਤੋਖ, ਦਇਆ, ਧਰਮ, ਨਾਮ, ਦਾਨ, ਇਸ਼ਨਾਨ ਧਾਰਨ ਕਰਨ ਵਾਲਾ ਆਦਰਸ਼ਕ ਮਨੁੱਖ ਹੈ, ਜੋ ਸਾਰੀ ਸ੍ਰਿਸ਼ਟੀ ਨੂੰ ਕਾਦਰ ਦੀ ਸਿਰਜਣਾ ਜਾਣਦਾ ਹੈ ਅਤੇ ਜਗਤ ਵਿਚ ਆਉਣ ਨੂੰ ਪ੍ਰਾਹੁਣੇ ਵਾਲੀ ਫੇਰੀ ਸਮਝ ਕੇ ਇਸ ਵਿਚ ਰਹਿੰਦਿਆਂ ਮਾਇਆ-ਲੇਪਨ ਤੋਂ ਨਿਰਾਲਮ ਰਹਿੰਦਾ ਹੈ:

*-ਗੁਰਮਤਿ ਸਹਜਿ ਨਿਵਾਸੁ ਸਿਫਤਿ ਸਮੇਉ ਹੈ।*
*ਸਬਦਿ ਸੁਰਤਿ ਪਰਗਾਸ ਅਛਲ ਅਛੇਉ ਹੈ।*
*ਗੁਰਮੁਖਿ ਆਸ ਨਿਰਾਸ ਮਤਿ ਅਰਖੇਉ ਹੈ।*
*ਕਾਮ ਕਰੋਧ ਵਿਣਾਸੁ ਸਿਫਤਿ ਸਮੇਉ ਹੈ।*
*ਸਤਿ ਸੰਤੋਖ ਉਲਾਸ ਸਕਤਿ ਨ ਸੇਉ ਹੈ।*
*ਘਰ ਹੀ ਵਿਚਿ ਉਦਾਸੁ ਸਚੁ ਸੁਚੇਉ ਹੈ।*
*ਵੀਹ ਇਕੀਹ ਅਭਿਆਸੁ ਗੁਰ ਸਿਖ ਦੇਉ ਹੈ ।* (ਵਾਰ ੩:੨)
*-ਕਾਮੁ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ।*
*ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।* (ਵਾਰ ੧੧:੩)
*-ਕੁਦਰਤਿ ਨੋ ਕੁਰਬਾਣੁ ਕਾਦਰੁ ਜਾਣੀਐ।*
*ਗੁਰਮੁਖਿ ਜਗਿ ਮਿਹਮਾਣੁ ਜਗੁ ਮਿਹਮਾਣੀਐ।*
*ਸਤਿਗੁਰ ਸਤਿ ਸੁਹਾਣੁ ਆਖਿ ਵਖਾਣੀਐ।* (ਵਾਰ ੩:੩)

ਭਾਈ ਗੁਰਦਾਸ ਜੀ ਇਹ ਵੀ ਸਪੱਸ਼ਟ ਕਰ ਦੇਂਦੇ ਹਨ ਕਿ ਇਸ ਜੀਵਨ-ਜੁਗਤਿ ਦਾ ਪਾਲਣ ਕਰਨਾ ਅਸਾਨ ਨਹੀਂ ਹੈ। ਇਹ ਖੰਡੇ ਦੀ ਧਾਰ 'ਤੇ ਤੁਰਨ ਵਾਂਗ ਹੈ। ਇਹ ਵਾਲ ਤੋਂ ਸੂਖ਼ਮ ਰਾਹ 'ਤੇ ਚੱਲਣ ਵਾਂਗ ਹੈ। ਇਹ ਅਲੂਣੀ ਸਿੱਲ੍ਹ ਚੱਟਣ ਵਾਂਗ ਹੈ, ਜਿਸ ਦਾ ਫਲ ਤਾਂ ਬਹੁਤ ਮਿੱਠਾ ਹੈ, ਪਰ ਇਸ ਮਾਰਗ 'ਤੇ ਸਾਧਸੰਗਤਿ ਦੁਆਰਾ ਗੁਰੂ ਸ਼ਬਦ ਵਿਚ ਲੀਨ ਹੋਣ ਵਾਲਾ ਗੁਰਮੁਖ ਅਸਾਨੀ ਨਾਲ ਤੁਰ ਸਕਦਾ ਹੈ ਅਤੇ ਆਮ ਮਨੁੱਖ ਗੁਰਮੁਖ ਦੀ ਇਸ ਕਰਣੀ ਨੂੰ ਨਹੀਂ ਪਹੁੰਚ ਸਕਦਾ:

*-ਗੁਰ ਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ।*
*ਤ੍ਰਿਖੀ ਖੰਡੇ ਧਾਰ ਹੈ ਉਹੁ ਵਾਲਹੁ ਨਿਕੀ।* (ਵਾਰ ੯:੨)
*ਸਿਲਾ ਅਲੂਣੀ ਚਟਣੀ ਸਾਦਿ ਨ ਪੁਜੈ ਲਖ ਲਖ ਮੇਵਾ ।*
*-ਸਾਧਸੰਗਤਿ ਗੁਰ ਸਬਦ ਸਮੇਵਾ ॥* (ਵਾਰ ੨੮:੪)
*-ਗੁਰਮੁਖਿ ਪੰਥੁ ਵਖਾਣੀਐ ਅਪੜਿ ਨ ਸਕੈ ਇਕਤੁ ਵਿਖੀ॥*
*ਸਿਲ ਆਲੂਣੀ ਚਟਣੀ ਤੁਲਿ ਨ ਲਖ ਅਮਿਅ ਰਸ ਇਖੀ।* (ਵਾਰ ੨੮:੧ )■

# ਪੁਸਤਕ ਰੀਵਿਊ

੧. ਪੁਸਤਿਕਾ: ਚਾਨਣ ਕਤਲ ਨਹੀਂ ਹੁੰਦੇ
੨. ਕਵੀ:ਸ. ਸਤਿਨਾਮ ਸਿੰਘ ਕੋਮਲ
੩. ਪ੍ਰਕਾਸ਼ਕ: ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ
੪. ਸਫੇ : ੫੬
੫. ਕੀਮਤ: ੨੦ ਰੁਪਏ (ਪੇਪਰਬੈਕ)

ਸ. ਸਤਿਨਾਮ ਸਿੰਘ 'ਕੋਮਲ' ਗੁਰਮਤਿ ਧਾਰਾ ਅਤੇ ਸਾਡੇ ਅਜੋਕੇ ਯੁੱਗ ਦਾ ਇਕ ਬੇਹੱਦ ਸੰਵੇਦਨਸ਼ੀਲ ਕਵੀ ਹੈ। ਉਹ ਗੁਰੂ ਪਿਆਰ 'ਚ ਭਿੱਜੀ ਤੇ ਰੰਗੀ ਰੂਹ ਹੈ। ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ ਨੇ ਇਨ੍ਹਾਂ ਦੋਨਾਂ ਤੱਤਾਂ ਦੀ ਯੋਗ ਪਛਾਣ ਕਰਦਿਆਂ ਸ਼ਹੀਦੀ ਕਵਿਤਾਵਾਂ ਦੀ ਰਚਨਾ ਲਈ ਕੋਮਲ ਹੋਰਾਂ ਦੀ ਬਿਲਕੁਲ ਢੁੱਕਵੀਂ ਚੋਣ ਕਰਦਿਆਂ ਉਨ੍ਹਾਂ ਨੂੰ ਸਿੱਖ ਇਤਿਹਾਸ ਦੇ ਸ਼ਹੀਦੀਆਂ ਦੇ ਬ੍ਰਿਤਾਂਤ ਰਚਣ ਅਥਵਾ ਕਲਮਬੱਧ ਕਰਨ ਦਾ ਪ੍ਰਾਜੈਕਟ ਦਿੱਤਾ, ਜੋ ਉਨ੍ਹਾਂ ਨੇ ਦਿੱਤੇ ਸਮੇਂ 'ਚ ਨਿਭ੍ਹਾ ਕੇ, ਇਕ ਇਤਿਹਾਸਕ ਦਸਤਾਵੇਜ਼ ਛੰਦਬੱਧ ਕਵਿਤਾ ਦੇ ਸਾਂਚੇ 'ਚ ਢਾਲ ਕੇ ਸਿੱਖ ਇਤਿਹਾਸ ਨੂੰ ਜਾਣਨ ਦੀ ਜਿਗਿਆਸਾ ਰੱਖਣ ਵਾਲੇ ਪੰਜਾਬੀ ਪਾਠਕਾਂ ਦੀ ਝੋਲੀ ਪਾਉਣ ਦਾ ਉੱਦਮ ਕੀਤਾ ਹੈ। ਇਹ ਕੁੱਲ ੨੬ ਕਵਿਤਾਵਾਂ ਦਾ ਇਕ ਖੂਬਸੂਰਤ ਗੁਲਦਸਤਾ ਹੈ। ਇਹ ਸੱਚਾਈ ਤਾਂ ਜੱਗ 'ਚ ਜ਼ਾਹਰ ਹੀ ਹੈ ਕਿ ਸਿੱਖ ਸ਼ਹੀਦਾਂ ਦੀ ਗਿਣਤੀ ਕਰਨੀ ਸੰਭਵ ਨਹੀਂ। ਫਿਰ ਵੀ ਇਸ ਬਹੁਤ ਹੀ ਸੀਮਤ ਆਕਾਰ ਦੀ ਕਾਵਿ-ਪੁਸਤਿਕਾ ਵਿਚ ਪਾਠਕਾਂ ਨੂੰ ਬਹੁਤ ਹੀ ਵੱਡੀ ਗਿਣਤੀ ਵਿਚ ਹੋਏ ਸਿੱਖ ਸ਼ਹੀਦਾਂ ਦੇ ਪ੍ਰਸੰਗ ਪੜ੍ਹਨ, ਵਾਚਣ ਲਈ ਉਪਲਬਧ ਕਰਵਾਏ ਗਏ ਹਨ। ਇਹ ਆਪਣੇ ਆਪ ਵਿਚ ਇਕ ਜ਼ਿਕਰਯੋਗ ਪ੍ਰਾਪਤੀ ਹੈ। ਚੌਵੀ ਕਵਿਤਾਵਾਂ ਸ਼ਹੀਦੀ ਬ੍ਰਿਤਾਂਤ ਪ੍ਰਸਤੁਤ ਕਰਦੀਆਂ ਹਨ। ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਹੀ ਸਿੱਖਾਂ ਦੇ ਪਹਿਲੇ ਸ਼ਹੀਦ ਹੋਏ ਹਨ। 'ਚਾਨਣ ਕਤਲ ਨਹੀਂ ਹੋਣੇ ਹਨੇਰਿਆਂ ਤੋਂ' ਸਿਰਲੇਖ ਅਧੀਨ ਪਹਿਲੀ ਕਵਿਤਾ ਗੁਰੂ ਜੀ ਦੀ ਸ਼ਹੀਦੀ ਦਾ ਬ੍ਰਿਤਾਂਤ ਹੈ। ਸੰਗ੍ਰਹਿ ਦੀ ੨੪ਵੀਂ ਕਵਿਤਾ ਸਾਕਾ ਪੰਜਾ ਸਾਹਿਬ ਦੇ ਸ. ਕਰਮ ਸਿੰਘ ਤੇ ਸ. ਪ੍ਰਤਾਪ ਸਿੰਘ ਤੇ ਉਨ੍ਹਾਂ ਦੇ ਸਾਥੀ ਸਿਦਕੀ ਸਿੱਖਾਂ ਦੀ ਸ਼ਹੀਦੀ ਦਾ ਬ੍ਰਿਤਾਂਤ ਹੈ ਜਿਨ੍ਹਾਂ ਸਮੇਂ ਦੀ ਬਦੇਸ਼ੀ ਅੰਗਰੇਜ਼ੀ ਸਰਕਾਰ ਦੁਆਰਾ ਕੈਦੀ ਬਣਾਏ ਭੁੱਖੇ-ਭਾਣੇ ਰੇਲ ਗੱਡੀ ਦੁਆਰਾ ਅਟਕ ਲਿਜਾਏ ਜਾ ਰਹੇ ਸਿੱਖਾਂ ਨੂੰ ਆਪਣੀਆਂ ਜਾਨਾਂ ਵਾਰ ਕੇ, ਗੱਡੀ ਰੋਕ ਕੇ ਲੰਗਰ ਛਕਾਉਣ ਦਾ ਸੰਕਲਪ ਪੂਰਾ ਕੀਤਾ ਸੀ। ਸਾਰੇ ਹੀ ਸ਼ਹੀਦੀ ਪ੍ਰਸੰਗ/ਬ੍ਰਿਤਾਂਤ ਸੱਚੀ-ਸੁੱਚੀ ਸਿੱਖੀ ਭਾਵਨਾ ਵਿਚ ਭਿੱਜ ਕੇ ਕਲਮਬਧ ਕੀਤੇ ਗਏ ਹਨ। ਗੁਰੂ ਸਾਹਿਬਾਨ ਦੁਆਰਾ ਪ੍ਰਦਾਨ ਕੀਤੀ ਸਿੱਖੀ ਸੋਚ ਤੇ ਗੁਰਮਤਿ ਵਿਚਾਰਧਾਰਾ ਹਰੇਕ ਸ਼ਹੀਦੀ ਪ੍ਰਸੰਗ ਜਾਂ ਬ੍ਰਿਤਾਂਤ 'ਚ ਭਰਪੂਰ ਰੂਪ 'ਚ ਮੌਜੂਦ ਹੈ। ਕਵੀ ਸਿੱਖ ਗੁਰੂ ਸਾਹਿਬਾਨ ਅਤੇ ਸਿੱਖਾਂ ਨੂੰ ਸ਼ਹੀਦ ਕਰਨ ਵਾਲੇ ਤਤਕਾਲੀ ਹਾਕਮਾਂ, ਜਾਬਰਾਂ, ਧਾੜਵੀਆਂ ਵਿਰੁੱਧ ਰੋਹ ਭਰੀ ਆਵਾਜ਼ ਥਾਂ ਪਰ ਥਾਂ ਬੁਲੰਦ ਕਰਦਾ ਹੈ। ਹਰੇਕ ਸ਼ਹੀਦੀ ਸਾਕੇ ਨੂੰ ਇਸ ਦੇ ਕਾਰਨਾਂ, ਪਿਛੋਕੜ ਅਤੇ ਘਟਨਾਵਾਂ ਦੇ ਤਰਤੀਬਵਾਰ ਬ੍ਰਿਤਾਂਤ ਸਹਿਤ ਦਰਜ ਕਰ ਕੇ ਇਸ ਪੁਸਤਿਕਾ ਦੀ ਇਤਿਹਾਸਿਕ ਪ੍ਰਾਸੰਗਿਕਤਾ ਵੀ ਕਾਇਮ ਰੱਖੀ ਗਈ ਹੈ। ੨੫ਵੀਂ ਅਤੇ ੨੬ਵੀਂ ਦੋ ਕਵਿਤਾਵਾਂ ਸਮਕਾਲੀ ਸਿੱਖ ਸਮੁਦਾਇ ਨੂੰ ਆਚਰਣਕ ਵਿਗਾੜਾਂ ਤੇ ਅਵੇਸਲੇਪਣ ਤੋਂ ਚੇਤੰਨ ਕਰਨ ਲਈ ਇਕ ਜ਼ੋਰਦਾਰ ਝੰਜੋੜਾ ਦੇਣ ਦੀ ਸੁਹਿਰਦ ਕੋਸ਼ਿਸ਼ ਹਨ। ਇਹ ਅਨੂਪਮ ਸੰਗ੍ਰਹਿ ਹਰੇਕ ਸਿੱਖ ਤੇ ਪੰਜਾਬੀ ਪਾਠਕ ਦੇ ਵਾਸਤੇ ਭਰਵਾਂ ਲਾਭ ਲੈਣ ਯੋਗ ਕੀਮਤੀ ਚੀਜ਼ ਸਾਬਿਤ ਹੋਣ ਦੀ ਭਰਪੂਰ ਸੰਭਾਵਨਾ ਰੱਖਦਾ ਹੈ।

*ਰੀਵਿਊਕਾਰ*

*-ਗਿ. ਸੁਰਿੰਦਰ ਸਿੰਘ ਨਿਮਾਣਾ*
*ਮੋ: ੯੧੮੭੭੨੩੫੧੧੧*